

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥
ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥

# ਖਾਲਸਾ ਸਮਾਚਾਰ
# Khalsa Samachar

ਸੰਸਥਾਪਕ
ਭਾਈ ਸਾਹਿਬ ਭਾਈ ਵੀਰ ਸਿੰਘ
Founded by
BHAI VIR SINGH IN 1899 A.D.

ਭਾਈ ਵੀਰ ਸਿੰਘ ਵਿਸ਼ੇਸ਼ ਅੰਕ

ਫ਼ੀ ਪਰਚਾ 5/-
ਸਪਤਾਹਿਕ/ਨਵੀਂ ਦਿੱਲੀ
ਸਥਾਪਤ 1899 ਈ.

ਅੰਕ ੩-੪, ਜਿਲਦ ੨੩, ੬-੧੯ ਦਸੰਬਰ ੨੦੧੨, ੨੨ ਮੱਘਰ - ੫ ਪੋਹ ੨੦੬੯, ਨਾਨਕਸ਼ਾਹੀ ਸੰਮਤ ੫੪੪, ਸਾਲਾਨਾ ਚੰਦਾ ਦੇਸ਼ ੨੫੦/- ਵਿਦੇਸ਼ ੨੫੦੦/-
Issue 3-4, Volume 23, 6-19 December 2012, Yearly Subscription India 250/-, Abroad 2500/-





## ਇਸ ਅੰਕ ਵਿਚ



# ਚਰਨ ਗ੍ਰਿਹਿ ਵਿਖੇ ਪ੍ਰਗਟੇ ਵੀਰ

❖ ਗਿਆਨੀ ਮਹਾਂ ਸਿੰਘ

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਜਨਮ ਸ੍ਰੀਮਾਨ ਡਾਕਟਰ ਚਰਨ ਸਿੰਘ ਜੀ ਦੇ ਗ੍ਰਿਹ 5 ਦਸੰਬਰ ਸੰਨ 1872 ਈ. ਨੂੰ ਹੋਇਆ। ਅੱਜ ਦੇ ਪੰਜਾਬੀ ਪਾਠਕ ਆਪ ਜੀ ਤੋਂ ਤੇ ਆਪ ਦੀ ਘਾਲ ਤੋਂ ਬਖੂਬੀ ਵਾਕਫ਼ ਹਨ ਆਪ ਜੀ ਨੂੰ ਨਵੀਨ ਪੰਜਾਬੀ ਦੇ ਪਿਤਾ ਹੋਣ ਦਾ ਮਾਨ ਦਿੱਤਾ ਜਾਂਦਾ ਹੈ। ਆਪ ਅਜੇ ਮੈਟ੍ਰਿਕ ਵਿਚ ਹੀ ਪੜ੍ਹਦੇ ਸਨ ਕਿ ਆਪ ਨੇ ਇਹ ਭਾਂਪ ਲਿਆ ਕਿ ਮਾਤ ਭਾਸ਼ਾ ਪੰਜਾਬੀ ਦਾ ਸਾਹਿਤਕ ਭੰਡਾਰ ਖਾਲੀ ਹੈ। ਵਿਦਵਾਨਾਂ ਦੀ ਰੁਚੀ ਬ੍ਰਿਜਭਾਸ਼ਾ ਵੱਲ ਹੈ ਤੇ ਪੰਜਾਬੀ ਵਲ ਉੱਕਾ ਨਹੀਂ ਹੈ। ਉਹਨਾਂ ਦੀ ਸਭਾ ਵਿਚ ਇਸ ਵਿਚਾਰੀ ਨੂੰ ਕੋਈ ਥਾਂ ਨਹੀਂ ਮਿਲ ਰਿਹਾ, ਸਗੋਂ ਉਥੇ ਜੇ ਕੋਈ ਇਸ ਦਾ ਜ਼ਿਕਰ ਵੀ ਕਰਦਾ ਹੈ ਤਾਂ 'ਗ੍ਰਾਮੀਨ ਭਾਸ਼ਾ' ਕਹਿਕੇ ਇਸ ਦਾ ਤ੍ਰਿਸਕਾਰ ਕਰ ਦਿੱਤਾ ਜਾਂਦਾ ਹੈ ਤੇ ਕਹਿ ਦਿੱਤਾ ਜਾਂਦਾ ਹੈ ਕਿ ਇਸ ਵਿਚ ਕੋਈ ਅਲੰਕਾਰ, ਜਜ਼ਬਾਤ ਦੀ ਖੂਬਸੂਰਤੀ ਨਹੀਂ ਕਹੀ ਜਾ ਸਕਦੀ। ਚੁਨਾਂਚਿ ਆਪ ਜੀ ਨੇ ਬੀੜਾ ਉਠਾ ਲਿਆ ਕਿ ਮੈਂ ਪੰਜਾਬੀ ਦੇ ਸੱਖਣੇ ਪਏ ਖਜ਼ਾਨੇ ਨੂੰ ਜਿੰਨਾ ਵੀ ਹੋ ਸਕਿਆ ਭਰਪੂਰ ਕਰਨ ਲਈ ਆਪਣਾ ਸਾਰਾ ਜੀਵਨ ਅਰਪਣ ਕਰ ਦਿਆਂਗਾ। ਦੂਸਰਾ ਦਰਦ ਆਪ ਨੂੰ ਸਿੱਖੀ ਸਾਹਿਤ ਦੀ ਘਾਟ ਤੇ ਸਿੱਖੀ ਵਿਚ ਦਿਨੋ ਦਿਨ ਵਧ ਰਹੇ ਗਿਰਾਉ ਦਾ ਸੀ। ਜ਼ਮਾਨੇ ਵਿਚ ਈਸਾਈ, ਆਰੀਆ ਸਮਾਜੀ, ਦੇਵ ਸਮਾਜੀ ਤੇ ਕਾਦਿਯਾਨੀ ਮਿਰਜ਼ਈ ਆਪੋ ਆਪਣੇ ਮਤ ਦਾ ਪ੍ਰਚਾਰ ਬੜੇ ਜ਼ੋਰ ਸ਼ੋਰ ਨਾਲ ਕਰ ਰਹੇ ਸਨ, ਤੇ ਸਭਨਾਂ ਵਲੋਂ ਢਾਹ ਬਹੁਤ ਕਰਕੇ ਸਿਖਾਂ ਨੂੰ ਹੀ ਲਗ ਰਹੀ ਸੀ। ਸਭ ਤੋਂ ਵਧੀਕ ਜ਼ੋਰਦਾਰ ਤੇ ਲੁਭਾਉਣ ਵਾਲਾ ਪ੍ਰਚਾਰ ਈਸਾਈਆਂ ਦਾ ਸੀ, ਹਕੂਮਤ ਅੰਗਰੇਜ਼ ਦੀ ਹੋਣ ਕਰਕੇ ਇਸ ਪ੍ਰਚਾਰ ਦਾ ਘੇਰਾ ਬੜਾ ਵਿਸ਼ਾਲ ਤੇ ਸ਼ਕਤੀਸ਼ਾਲੀ ਸੀ। ਆਪ ਨੇ ਇਸ ਢਾਹ ਤੋਂ ਕੌਮ ਨੂੰ ਬਚਾਉਣ ਦਾ ਫੈਸਲਾ ਕਰ ਲਿਆ। ਦਿਲ ਵਿਚ ਸੋਚਿਆ ਕਿ ਭਾਵੇਂ ਇਤਨੇ ਵਿਸ਼ਾਲ ਤੇ ਜ਼ੋਰਦਾਰ ਪ੍ਰਚਾਰ ਦੇ ਸਾਹਮਣੇ ਮੇਰਾ ਉੱਦਮ ਨਿਗੂਣਾ ਜਿਹਾ ਹੋਵੇਗਾ ਪਰ ਮੈਂ ਬਰਖਾ ਦੀ ਪਹਿਲੀ ਕਣੀ ਵਾਂਗ ਉੱਦਮ ਦੀ ਅਗੁਵਾਈ ਕਰ ਹੀ ਦੇਣੀ ਹੈ। ਮੈਂ ਪੂਰੀ ਵਾਹ ਲਾ ਦਿਆਂਗਾ ਕਿ ਕੌਮ ਜਾਗ ਉਠੇ। ਉਸ ਨੂੰ ਉਸ ਦਾ ਸੁਨਹਿਰਾ ਪਿੱਛਾ ਵਿਖਾ ਦਿਆਂਗਾ ਤਾਂ ਕਿ ਉਹ ਏਸ ਫ਼ਖ਼ਰ ਵਿਚ ਆ ਜਾਵੇ ਕਿ ਅਸੀਂ ਬੜੇ ਮਹਾਨ, ਕੁਰਬਾਨੀ ਪੁੰਜ, ਆਦਰਸ਼ਕ ਮਾਨਵ ਜੀਵਨ ਵਾਲੇ ਬਜ਼ੁਰਗਾਂ ਦੀ ਸੰਤਾਨ ਹਾਂ, ਤੇ ਸਾਡਾ ਉਹਨਾਂ ਦੇ ਪੈਰ-ਚਿਨ੍ਹਾਂ ਤੇ ਤੁਰਨਾ ਹੀ ਬਰਖੁਰਦਾਰੀ ਹੈ। ਕੌਮ ਜਦ ਇਸ ਫ਼ਖਰ ਵਿਚ ਸੁਰਜੀਤ ਹੋਕੇ ਆਦਰਸ਼ਕ ਜੀਵਨ ਦੇ ਰਾਹ ਅਪਣਾ ਲਏਗੀ ਤਾਂ ਨਿਰਸੰਦੇ ਸਾਰੀਆਂ ਢਾਹਾਂ ਤੋਂ ਸੰਭਲ ਜਾਏਗੀ। ਸੋ ਆਪ ਨੇ ਕਲਮ ਫੜ ਲਈ ਤੇ ਹਵਾ ਦੇ ਵੇਗ ਦੀ ਤੇਜ਼ੀ ਨਾਲ ਚਲਾਈ। ਮਾਤ ਭਾਸ਼ਾ ਪੰਜਾਬੀ ਤੇ ਗੁਰਸਿਖੀ ਸਾਹਿਤਕ ਭੰਡਾਰ ਆਪਣੀ 84 ਬਰਸ ਦੀ ਵਰੇਸ ਵਿਚ ਭਰਪੂਰ ਕਰ ਦਿੱਤੇ। ਆਪ ਦੀ

## ਮਾਲੀ

ਅਰਸ਼ਾਂ ਤੋਂ ਇਕ ਮਾਲੀ ਉਤਰਯਾ ਮਾਂ ਪੰਜਾਬੀ ਵਿਹੜੇ ਆ,
ਸੱਕੇ ਤੇ ਵੀਰਾਨੇ ਇਸ ਦੇ ਬਾਗ਼'ਚ ਦਿੱਤੇ ਡੇਰੇ ਲਾ।

ਥਾਂ ਥਾਂ ਕਯਾਰੇ ਨਵੇਂ ਬਣਾਏ, ਵਿੱਚ ਫੁਹਾਰੇ ਦਏ ਚਲਾ;
ਰੰਗੋ ਰੰਗੀ ਫੁਲ ਖਿੜਾਏ, ਬੂਟੇ ਨਵੇਂ ਅਨੋਖੇ ਲਾ।

ਫੁਲ ਫਲਾਂ ਦੇ ਨਾਲ ਸਜਾਕੇ, ਵਾੜੀਆਂ ਦੇ ਵਿਚ ਮਹਿਕ ਮਚਾ,
ਮਾਂ ਪੰਜਾਬੀ ਦਾ ਉਪਬਨ ਏ ਮਹਿਕਾਯਾ ਬਹੁ ਖੇੜ ਖਿੜਾ।

ਘਾਲ ਇਕੱਲੇ ਇਸ ਸੁਹਣੇ ਦੀ, ਦਿੱਤੇ ਜਿਸਨੇ ਭਾਗ ਜਗਾ,
ਮਾਂ ਪੰਜਾਬੀ ਇਸ ਤੋਂ ਸਦਕੇ, ਜਿਸ ਨੇ ਦਿੱਤਾ ਤਖਤ ਬਿਠਾ।

-ਮਹਾਂ ਸਿੰਘ ਗਿਆਨੀ-

ਕਲਮ ਨੇ ਪੰਜਾਬੀ ਮਨਾਂ ਨੂੰ ਟੁੰਬਣਾ ਸ਼ੁਰੂ ਕਰ ਦਿੱਤਾ, ਉਤਕੰਠਾ ਜਗਾ ਦਿੱਤੀ, ਵਿਦਵਾਨ ਵੀ ਆਪ ਦੀ ਅਲੰਕਾਰਾਂ ਤੇ ਸੂਖਮ ਭਾਵਾਂ ਭਰਪੂਰ ਪੰਜਾਬੀ ਤੇ ਵਿਮੋਹਤ ਹੋ ਗਏ। ਬਾਬਾ ਸੁਮੇਰ ਸਿੰਘ ਜੈਸੇ ਮੰਨੇ ਪ੍ਰਮੰਨੇ ਕਵੀ ਤੇ ਲਿਖਾਰੀ, ਜੋ ਆਪ ਨੂੰ ਬ੍ਰਿਜ ਭਾਸ਼ਾ ਵਲ ਪ੍ਰੇਰਨ ਦੇ ਯਤਨਾਂ ਵਿਚ ਸਨ, ਆਪ ਦੀ ਪੰਜਾਬੀ ਰਚਨਾਂ ਸੁਣਕੇ ਪੰਜਾਬੀ ਵਲ ਆਪ ਪ੍ਰੇਰਤ ਹੋ ਗਏ, ਜੇ ਕਹਿ ਦਿਤਾ ਜਾਏ ਕਿ ਆਪ ਜੀ ਦੇ ਪੂਜਨੀਕ ਪਿਤਾ ਜੀ ਵੀ ਆਪਦੀ ਪੰਜਾਬੀ ਰਚਨਾਂ ਤੋਂ ਪ੍ਰਭਾਵਿਤ ਹੋ ਕੇ ਪੰਜਾਬੀ ਲਿਖਣ ਵਲ ਰੁਖ ਕਰ ਗਏ ਸਨ ਤਾਂ ਇਹ ਅਨੁਚਿਤ ਕਥਨ ਨਹੀਂ ਹੋਵੇਗਾ।

ਪਹਿਲੀ ਸ਼ੈ ਜੋ ਆਪ ਨੇ ਮੈਟਰਿਕ ਵਿਚ ਪੜ੍ਹਦਿਆਂ ਲਿਖਣੀ ਸ਼ੁਰੂ ਕਰ ਦਿੱਤੀ ਸੀ, ਉਹ ਹੈ ਸਭ ਤੋਂ ਵੱਧ ਪੜ੍ਹੀ ਗਈ ਪੁਸਤਕ 'ਸੁੰਦਰੀ'। ਫਿਰ ਇਕ ਹੋਰ ਸ਼ੈ 'ਮੋਜ ਸਿੰਘ' ਲਿਖੀ ਗਈ, ਪੰਜਾਂ ਕਾਪੀਆਂ ਪਰ ਇਹ ਮੁਕੰਮਲ ਸੀ। ਕੋਈ ਪੜ੍ਹਨ ਲਈ ਲੈ ਗਿਆ, ਉਥੋਂ 1,3 ਤੇ 5 ਕਾਪੀ ਵਾਪਸ ਆਈ ਤੇ ਕਾਪੀ 2 ਤੇ 4 ਕਿਤੇ ਲੁਕ-ਮਿਚਾਈ ਖੇਡ ਗਈ। ਸੋ ਉਹ ਅਪੂਰਣ ਤੇ ਅਪ੍ਰਕਾਸ਼ਿਤ ਰਹਿ ਗਈ, ਪਰ ਆਪ ਦੀ ਕਲਮ ਅੱਗੇ ਹੀ ਅੱਗੇ ਟੁਰਦੀ ਗਈ।

ਭਾਈ ਸਾਹਿਬ ਜੀ ਨੇ 1891 ਵਿਚ ਮੈਟਰਿਕ ਪਾਸ ਕੀਤਾ, ਜ਼ਿਲੇ ਭਰ ਵਿਚ ਅੱਵਲ ਰਹੇ, ਡਿਸਟ੍ਰਿਕਟ ਬੋਰਡ ਨੇ ਸੁਨਹਿਰੀ ਮੈਡਲ ਇਨਾਮ ਦਿੱਤਾ। ਹੋਣਹਾਰ ਤੇ ਲਾਇਕ ਨੌਜਵਾਨ ਨੂੰ ਨਾਇਬ ਤਹਿਸੀਲਦਾਰ ਦੀ ਪੋਸਟ ਪੇਸ਼ ਹੋਈ, ਪਰ ਆਪ ਨੇ ਇਨਕਾਰ ਕਰ ਦਿੱਤਾ, ਕਿਉਂ? ਇਸ ਲਈ ਕਿ ਆਪ ਨੇ ਉਪਰ ਦੱਸੇ ਦੋ ਕੰਮ ਕਰਨ ਦਾ ਆਪਣੇ ਚਿਤ ਵਿਚ ਪ੍ਰਣ ਕਰ ਲਿਆ ਹੋਇਆ ਸੀ। ਸੋ ਇਨ੍ਹਾਂ ਦਿਨਾਂ ਵਿਚ ਹੀ ਆਪਣੇ ਕੁਝ ਮਿੱਤਰਾਂ ਨੂੰ ਨਾਲ ਮਿਲਾ ਕੇ ਪਹਿਲੇ ਇਕ ਵਿਦਿਆਰਥੀ ਸਭਾ ਬਣਾਈ, ਗੁਰਪੁਰਬਾਂ ਦੇ ਸਮਿਆਂ ਪਰ ਪ੍ਰਚਾਰ ਸ਼ੁਰੂ ਕੀਤਾ, ਫਿਰ ਛਾਪਕੇ ਟ੍ਰੈਕਟ ਪ੍ਰਸਾਰਨ ਲਈ ਖ਼ਾਲਸਾ ਟ੍ਰੈਕਟ ਸੁਸਾਇਟੀ ਦੀ ਨੀਂਹ ਧਰੀ। ਕੌਮ ਨੂੰ ਉੱਚਿਆਂ ਚੁੱਕਣ, ਮਾੜੀਆਂ ਰਸਮਾਂ ਰੀਤਾਂ ਤੋਂ ਹੋੜਨ, ਉੱਚਾ ਆਦਰਸ਼ਕ ਅਰੋਗ ਮਾਨਵ ਜੀਵਨ ਜੀਉਣ ਦਾ ਰਾਹ ਦਿਖਾਉਣ ਤੇ ਸਿੱਖੀ ਦਾ ਪਿਆਰ ਤੇ ਫ਼ਖ਼ਰ ਜਗਾਉਣ ਵਾਲੇ ਲੇਖ ਪੰਜਾਬੀ ਵਿਚ ਲਿਖ ਲਿਖ ਤੇ ਛਾਪ ਛਾਪ ਕੇ ਖੁਲ੍ਹੇ ਵੰਡਣੇ ਤੇ ਪ੍ਰਚਾਰਨੇ ਸ਼ੁਰੂ ਕਰ ਦਿੱਤੇ। ਇਸ ਪ੍ਰਚਾਰ ਨੂੰ ਹੋਰ ਤੇਜ਼ ਕਰਨ ਲਈ ਕੁਝ ਸਮੇਂ ਪਿੱਛੋਂ ਇਕ ਪ੍ਰੈਸ ਲਗਾ ਲਿਆ ਤੇ ਫਿਰ ਆਪਣਾ ਇਕ ਸਪਤਾਹਕ ਅਖ਼ਬਾਰ 'ਖ਼ਾਲਸਾ ਸਮਾਚਾਰ' 1899 ਵਿਚ ਜਾਰੀ ਕਰ ਲਿਆ।

ਸੰਨ 1891 ਤੋਂ ਸ਼ੁਰੂ ਹੋਕੇ ਸੰਨ 1957 ਆਪਣੇ ਅੰਤਮ ਸੁਆਸਾਂ ਤਕ, ਜੋ ਸਾਹਿਤ ਆਪ ਨੇ ਪੈਦਾ ਕੀਤਾ ਉਹ ਅਥਾਹ ਹੈ, ਉਸ ਦੀ ਗਿਣਤੀ ਮਿਣਤੀ ਨਹੀਂ ਹੋ ਸਕਦੀ। ਇਹ ਸਾਰਾ ਸਾਹਿਤ ਆਪ ਜੀ ਦੀ ਪੰਜਾਬ ਨੂੰ ਉਪਰੋਕਤ ਦੋਹਾਂ ਨੁਕਤਿਆਂ ਉਤੇ ਦਿੱਤੀ ਅਮੋਲਵੀਂ ਦੇਣ ਹੈ। ਉਹਨਾਂ ਦੀ ਇਸ ਘਾਲ ਦੀ ਕਦਰ ਉਹਨਾਂ ਦੀ ਕੌਮ ਨੇ, ਉਹਨਾਂ ਦੇ ਦੇਸ਼ ਨੇ, ਉਹਨਾਂ ਦੇ ਜੀਵਨ ਵਿਚ ਹੀ ਪਾਈ। ਪੰਜਾਬ ਯੂਨੀਵਰਸਿਟੀ ਲਾਹੌਰ ਨੇ ਆਪ ਦੀਆਂ ਦੋ ਰਚਨਾਵਾਂ ਨੂੰ ਸਨਮਾਨਿਆ, ਕਈ ਰਚਨਾਵਾਂ ਵਿਦਿਆ ਦੇ ਕੋਰਸ ਨਿਯਤ ਕੀਤੇ। ਨਵੇਂ ਪੰਜਾਬ ਦੀ ਯੂਨੀਵਰਸਿਟੀ ਨੇ ਆਪਣੀ ਹੋਂਦ ਦੇ ਪਹਿਲੇ ਸਾਲ ਵਿਚ ਹੀ ਆਪ ਨੂੰ 'ਡਾਕਟਰ ਆਫ ਓਰੀਐਂਟਲ ਲਰਨਿੰਗ' ਦੀ ਸਨਮਾਨੀ ਡਿਗਰੀ ਦਿੱਤੀ, ਕੇਂਦਰੀ ਸਰਕਾਰ ਦੀ ਸਾਹਿਤ ਅਕੈਡਮੀ ਨੇ ਆਪ ਦੀ ਇਕ ਅੰਤਮ ਕਾਵਿ ਰਚਨਾ ਨੂੰ ਉਸ ਸਾਲ ਦੀ ਪੰਜਾਬੀ ਦੀ ਚੋਟੀ ਦੀ ਰਚਨਾ ਮੰਨ ਕੇ ਸਤਿਕਾਰਿਆ ਤੇ ਆਪ ਜੀ ਨੂੰ ਪਦਮ ਭੂਸ਼ਨ ਦਾ ਸਨਮਾਨ ਦਿੱਤਾ। ਇਸੇ ਘਾਲ ਦੀ ਯੋਗਤਾ ਨੂੰ ਅਨੁਮਾਨਦਿਆਂ ਨਵੇਂ ਪੰਜਾਬ ਦੇ ਪਹਿਲੇ ਰਾਜਪਾਲ ਨੇ ਆਪ ਨੂੰ ਪੰਜਾਬ ਵਿਧਾਨ ਸਭਾ ਵਿਚ ਐਮ.ਐਲ.ਸੀ. ਨਾਮਜ਼ਦ ਕੀਤਾ। ਆਪ ਦੇ ਸਾਹਿਤ ਤੋਂ ਫੈਜ਼ ਉਠਾਉਣ ਵਾਲੇ ਦੇਸ਼ ਕੌਮ ਦੇ ਕਦਰਦਾਨਾਂ ਨੇ 1954 ਵਿਚ ਆਪ ਨੂੰ ਇਕ ਵਿਸ਼ਾਲ ਗੌਰਵਮਈ ਅਭਿਨੰਦਨ ਗ੍ਰੰਥ ਭੇਟਾ ਕੀਤਾ।

ਸਾਹਿਤਕ ਸੇਵਾ ਤੋਂ ਛੁੱਟ ਆਪ ਨੇ ਅਨੇਕਾਂ ਜਨ ਭਲਿਆਈ ਦੀਆਂ ਸੰਸਥਾਵਾਂ ਅਨਾਥਾਲਯ, ਔਸ਼ਧਾਲਯ, ਸੂਰਮਾ ਸਿੰਘ ਆਸ਼੍ਰਮ, ਪ੍ਰਚਾਰਕ ਵਿਦਯਾਲਯ ਆਦਿ ਆਸ਼੍ਰਮਾਂ ਦੀ ਨੀਂਹ ਧਰੀ ਤੇ ਸਾਥੀਆਂ ਦੇ ਉੱਦਮ ਨੂੰ ਉਛਾਲਦਿਆਂ ਐਸਾ ਹੁਲਾਰਾ ਦਿੱਤਾ ਕਿ ਇਨ੍ਹਾਂ ਸਭਨਾਂ ਨੂੰ ਪੱਕਿਆਂ ਪੈਰਾਂ ਤੇ ਕਰ ਦਿੱਤਾ, ਤਾਂ ਕਿ ਉਹ ਸਦਾ ਜਨਤਾ ਦੀ ਸੇਵਾ ਕਰਦੇ ਰਹਿਣ। ਵਿਦਿਅਕ ਸੰਸਥਾਵਾਂ ਦੇ ਪੱਖ ਵਿਚ ਵੀ ਆਪ ਦੀ ਸੇਵਾ ਅਦੁਤੀ ਹੈ। ਖ਼ਾਲਸਾ ਕਾਲਜ ਅੰਮ੍ਰਿਤਸਰ, ਸਿਖ ਕੰਨਯਾਂ ਮਹਾਂ ਵਿਦਯਾਲਯ ਫ਼ੀਰੋਜ਼ਪੁਰ ਤੇ ਅਨੇਕ ਵਿਦਿਅਕ ਆਸ਼੍ਰਮ, ਸਿਖ ਵਿਦਯਕ ਕਾਨਫ਼੍ਰੰਸ, ਆਪ ਦੀ ਸੇਵਾ ਸਹਾਇਤਾ ਦੇ ਸਦਾ ਰਿਣੀ ਰਹਿਣਗੇ।

ਆਪ ਜੀ ਦੀਆਂ ਰਚਨਾਵਾਂ ਦੇ ਸੰਖੇਪ ਵੇਰਵੇ ਪਿਛੇ ਆ ਚੁਕੇ ਹਨ। ਉਨ੍ਹਾਂ ਤੋਂ ਇਲਾਵਾ ਸੈਂਕੜਿਆਂ ਦੀ ਗਿਣਤੀ ਵਿਚ ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਟ੍ਰੈਕਟ ਹਨ ਜੋ ਆਪ ਜੀ ਦੀ ਕਲਮੀ ਘਾਲ ਦਾ ਨਤੀਜਾ ਹਨ। ਖ਼ਾਲਸਾ ਸਮਾਚਾਰ ਦੇ ਆਪ ਦੇ ਲਿਖੇ ਸੰਪਾਦਕੀ ਲੇਖ ਅਮਰ ਲੇਖ ਹਨ, ਜੋ ਸਦੈਵ-ਕਾਲ ਲਈ ਇਕੋ ਜਿਹੇ ਲੋੜੀਂਦੇ, ਲਾਭਦਾਇਕ ਤੇ ਪ੍ਰੇਰਨਾ ਭਰਪੂਰ ਹਨ। ਅਨੇਕ ਸ਼ੈਆਂ ਅਪ੍ਰਕਾਸ਼ਤ ਅਜੇ ਪਈਆਂ ਹਨ, ਜੋ ਮਾਤ-ਭਾਸ਼ਾ ਦੇ ਭੰਡਾਰ ਵਿਚ ਪ੍ਰਵੇਸ਼ ਲੋਚ ਰਹੀਆਂ ਹਨ। ਅਜ ਹਰ ਪੰਜਾਬੀ ਇਹ ਗੱਲ ਮੰਨਦਾ ਹੈ ਕਿ ਪੰਜਾਬੀ ਨੂੰ ਜੋ ਹੁਣ ਰਾਜ ਦਰਬਾਰ ਵਿਚ ਥਾਂ ਮਿਲੀ ਹੈ, ਮਾਣ ਮਿਲਿਆ ਹੈ, ਇਹ ਸਿਰਫ ਆਪ ਜੀ ਦੀ ਹੀ ਅਣਥੱਕ ਤੇ ਲਗਾਤਾਰ ਘਾਲ ਦਾ ਨਤੀਜਾ ਹੈ। ਆਪ ਦੀ ਕਲਮ ਨੇ ਜੋ ਸਾਹਿਤ ਪੈਦਾ ਕੀਤਾ ਉਸ ਨੇ ਅਗੋਂ ਅਨੇਕ ਲਿਖਾਰੀ ਪੈਦਾ ਕਰ ਦਿੱਤੇ ਜੋ ਮਾਤ ਭਾਸ਼ਾ ਦੀ ਸੇਵਾ ਵਿਚ ਤਤਪਰ ਹੋ ਗਏ। ਹਾਂ, ਆਪ ਨੇ ਅਥਾਹ ਸਾਹਿਤ ਪੈਦਾ ਕਰਕੇ ਨਵੇਂ ਲਿਖਾਰੀਆਂ ਲਈ ਮੈਦਾਨ ਸਾਫ ਕਰਕੇ ਪੂਰਨੇ ਪਾ ਦਿੱਤੇ, ਨਵੇਂ ਸੁਹਾਉਣੇ ਰਾਹ ਸੁਝਾ ਦਿਤੇ ਅਤੇ ਪੰਜਾਬੀਆਂ ਦੇ ਦਿਲਾਂ ਵਿਚ ਮਾਤ ਭਾਸ਼ਾ ਦੀ ਸੇਵਾ ਦੀ ਉਮੰਗ ਪੁੰਗਰਾ ਦਿੱਤੀ। ਆਪ ਦੀ ਪੰਜਾਬ ਨੂੰ ਇਹ ਦੇਣ ਐਸੇ ਅਨੰਤ ਚੱਕ੍ਰ ਵਿਚ ਆਪ ਨੇ ਚਲਾ ਦਿੱਤੀ ਹੈ ਕਿ ਜੋ ਰਹਿੰਦੀ ਦੁਨੀਆਂ ਤੋੜੀ ਨਵੇਂ ਲਿਖਾਰੀਆਂ ਦੀ ਅਗਵਾਈ ਕਰਦੀ ਰਹੇਗੀ ਤੇ ਮਾਤ ਭਾਸ਼ਾ ਦੇ ਸਾਹਿਤ ਦੇ ਖ਼ਜ਼ਾਨੇ ਵਿਚ ਨਿਤ ਨਵੇਂ ਸੂਰਜ ਵਾਧੇ ਹੁੰਦੇ ਰਹਿਣਗੇ।

❑ ❑ ❑ ❑ ❑




# ਅਲੋਕਾਰ ਪ੍ਰਗਟਾਵੀ ਭਾਈ ਵੀਰ ਸਿੰਘ

20ਵੀਂ ਸਦੀ ਦੀਆਂ ਸਿਰਮੌਰ ਸਿੱਖ ਸਖਸ਼ੀਅਤਾਂ 'ਚੋਂ ਇਕ ਸੰਤ-ਸਹਿਤਕਾਰ ਵਜੋਂ ਭਾਈ ਵੀਰ ਸਿੰਘ ਦਾ ਨਾਂ ਸ਼ਿਰੋਮਣੀ ਹੈ। ਆਧੁਨਿਕ ਪੰਜਾਬੀ ਸਾਹਿਤ ਦੇ ਪਿਤਾਮਾ ਅਤੇ ਸੰਤ-ਕਵੀ ਵਜੋਂ ਜਾਣੇ ਜਾਂਦੇ ਭਾਈ ਵੀਰ ਸਿੰਘ ਦਾ ਜਨਮ 1872 ਦਾ ਹੈ ਪਰ ਸਾਹਿਤਕ ਅਤੇ ਸਮਾਜਕ ਅਦਾਰਿਆਂ 'ਚ ਉਨ੍ਹਾਂ ਦੀ ਚਰਚਾ ਵੀਹਵੀਂ ਸਦੀ ਦੇ ਸ਼ੁਰੂ 'ਚ ਸ਼ੁਰੂ ਹੋ ਚੁਕੀ ਸੀ। ਸਿੰਘ ਸਭਾ ਲਹਿਰ ਤੋਂ ਪ੍ਰਭਾਵਿਤ ਭਾਈ ਵੀਰ ਸਿੰਘ ਅਗੇ ਚਲ ਸਿੰਘ ਸਭਾ ਲਹਿਰ ਦੇ ਹੀ ਪਥਪ੍ਰਦਰਸ਼ਕ ਬਣੇ ਤੇ ਆਪਣੀ ਜ਼ੋਰਾਵਰ ਤੇ ਵਲਵਲੇ ਭਰਪੂਰ ਕਲਮ ਨਾਲ ਸਾਹਿਤ ਤੇ ਸਮਾਜ ਦੀ ਹੋਣੀ ਨੂੰ ਬਦਲਣ ਲਗੇ। ਸਾਹਿਤ ਵਿਚ ਉਨ੍ਹਾਂ ਉਹੀ ਰਚਿਆ ਜੋ ਸਮੇਂ ਦੀ ਮੰਗ ਸੀ ਤੇ ਸਾਹਿਤ ਦੀ ਲੋੜ ਵੀ ਸੀ। ਅੰਗ੍ਰੇਜ਼ਾਂ ਦੀ ਪੰਜਾਬ 'ਚ ਸਥਾਪਤੀ ਹੋ ਚੁਕੀ ਸੀ, ਅੰਗ੍ਰੇਜ਼ੀ ਸੱਭਿਆਚਾਰ ਤੇ ਆਧੁਨਿਕਤਾ ਦੋਵਾਂ ਦਾ ਪ੍ਰਭਾਵ ਜਨ-ਮਾਨਸ ਤੇ ਪੈ ਰਿਹਾ ਸੀ। ਵਿਰਸੇ ਤੋਂ ਵਿਛੁੰਨੇ ਲੋਗ ਗੁਲਾਮੀ ਨੂੰ ਢੋਅ ਰਹੇ ਸਨ ਪਰ ਕੁਝ ਅਜਿਹੇ ਵੀ ਸਨ ਜੋ ਇਸ ਗੁਲਾਮੀ ਦੀ ਚਕਾਚੁੰਧ 'ਚ ਹੀ ਲਟਬੌਰੇ ਸਨ। ਭਾਈ ਸਾਹਿਬ ਸਾਹਮਣੇ ਇਹ ਸਮਾਂ ਇਕ ਧਰਮ-ਸੰਕਟ ਦਾ ਸੀ। ਲੋਗ ਜੋ ਕਿ ਰਾਜਨੀਤਕ ਗੁਲਾਮੀ ਹੀ ਨਹੀਂ, ਆਧੁਨਿਕਤਾ ਤੇ ਵਿਦੇਸ਼ੀ ਸੱਭਿਆਚਾਰ ਦੀ ਪਕੜ 'ਚ ਵੀ ਧੱਸ ਰਹੇ ਸਨ, ਉਨ੍ਹਾਂ ਨੂੰ ਕਿਵੇਂ ਇਸਤੋਂ ਸੁਰਖਰੂ ਕੀਤਾ ਜਾਏ ਤੇ ਵਿਰਸੇ ਨਾਲ ਜੋੜ ਕੇ ਕਿਵੇਂ ਉਨ੍ਹਾਂ ਦੇ ਜੀਵਨ ਨੂੰ ਸੁਚੱਜਾ ਬਣਾਉਣ ਦੇ ਨਾਲ ਨਾਲ ਸਮਾਜਕ ਨਿਆਂ, ਬਰਾਬਰੀ ਤੇ ਹਮਵਤਨੀ ਨੂੰ ਘੜਿਆ ਜਾ ਸਕੇ ਤਾਂ ਜੋ ਸਮਾਜਕ ਉਧਾਰ ਹੋ ਸਕੇ ਤੇ ਨਾਲ ਵਿਰਸਾ ਵੀ ਮੌਲ ਸਕੇ। ਇਸ ਕਾਰਜ ਲਈ ਉਨ੍ਹਾਂ ਵਿਰਸੇ ਦੇ ਉਨ੍ਹਾਂ ਗੁਰੂ ਵਿਅਕਤੀਆਂ ਤੇ ਮਹਾਂਪੁਰਸ਼ਾਂ ਦੀ ਆਧੁਨਿਕ ਸ਼ੈਲੀ 'ਚ ਜੀਵਨੀ ਲਿਖੀ ਜੋ ਕਿ ਸਾਡੇ ਹਮੇਸ਼ਾਂ ਪ੍ਰੇਰਨਾ-ਸ੍ਰੋਤ ਰਹੇ ਹਨ। ਸੰਘਰਸ਼ ਦੀ ਬੇਲਾ 'ਚ ਉਨ੍ਹਾਂ ਸੰਘਰਸ਼ ਦੀ ਬਾਤ ਪਾਉਂਦੇ ਪਾਤਰਾਂ ਨੂੰ ਲੈ ਕੇ ਇਤਿਹਾਸਕ ਨਾਵਲਾਂ ਦੀ ਸਿਰਜਨਾ ਕੀਤੀ। ਜਨਮਾਨਸ 'ਚ ਗਿਆਨ ਦਾ ਸੰਚਾਰ ਕਰਨ ਲਈ ਅਨੇਕ ਬਾਣੀਆਂ ਦੇ ਟੀਕੇ, ਸੰਥਿਆ, ਲੇਖ ਤੇ ਅਨੁਵਾਦ-ਕਾਰਜ ਤੋਂ ਇਲਾਵਾ ਕਈ ਪੁਰਾਤਨ ਹਥਲਿਖਿਤ ਗ੍ਰੰਥਾਂ ਦੀ ਸੰਪਾਦਨਾ ਕਰ ਉਨ੍ਹਾਂ ਨੂੰ ਛਪਵਾਇਆ ਜਿਵੇਂ ਸਿੱਖਾਂ ਦੀ ਭਗਤਮਾਲਾ ਕ੍ਰਿਤ ਭਾਈ ਮਨੀ ਸਿੰਘ ਸ਼ਹੀਦ, ਪ੍ਰਾਚੀਨ ਪੰਥ ਪ੍ਰਕਾਸ਼ ਕ੍ਰਿਤ ਰਤਨ ਸਿੰਘ ਭੰਗੂ, ਪੁਰਾਤਨ ਜਨਮਸਾਖੀ ਅਤੇ ਗਿ. ਸੰਤੋਖ ਸਿੰਘ ਕ੍ਰਿਤ ਗੁਰਪ੍ਰਤਾਪ ਸੂਰਜ ਗ੍ਰੰਥ ਆਦਿ। ਪੰਜਾਬੀ ਦੀ ਭਾਸ਼ਕ ਸਮਰੱਥਾ ਨੂੰ ਵਧਾਉਣ ਲਈ ਉਨ੍ਹਾਂ ਆਪਣੇ ਪਿਤਾ ਦੇ 'ਗੁਰ ਗ੍ਰੰਥ ਕੋਸ਼' ਨੂੰ ਵਿਸਥਾਰ ਦਿੰਦਿਆਂ 1420 ਸਫ਼ਿਆਂ ਦੀ ਇਹ ਪੁਸਤਕ ਛਾਪੀ। ਅਨੇਕ ਰੂਪਾਂ 'ਚ ਕੀਤੀ ਸਾਹਿਤ ਸਿਰਜਣਾ ਨੇ ਜਿਥੇ ਪੰਜਾਬੀ ਸਾਹਿਤ ਦਾ ਪਿੜ ਮੋਕਲਾ ਕੀਤਾ, ਉਥੇ ਪੰਜਾਬੀ ਭਾਸ਼ਾ ਤੇ ਸਾਹਿਤ ਜਿਸਨੂੰ ਕਿ ਉਦੋਂ ਗਵਾਰੂ ਕੈਟਾਗਿਰੀ 'ਚ ਹੀ ਰੱਖਿਆ ਜਾਂ ਸਮਝਿਆ ਜਾਂਦਾ ਸੀ, ਇਕ ਦਿੱਬਤਾ ਦੇ ਨਾਲ ਨਾਲ ਮਿਆਰਤਾ ਵੀ ਪ੍ਰਦਾਨ ਕੀਤੀ। ਨਿੱਠ ਕੇ ਕੀਤੇ ਇਸ ਕਾਰਜ ਤੇ ਅਜਿਹੀ ਸਮਰੱਥਾ ਨੇ ਹੀ ਉਨ੍ਹਾਂ ਨੂੰ ਆਧੁਨਿਕ ਪੰਜਾਬੀ ਸਾਹਿਤ ਦਾ ਮੋਢੀ ਬਣਾਇਆ।

ਸਮਰੱਥ ਸਾਹਿਤਕਾਰ ਸਮਾਜ ਤੋਂ ਵਿਛੁੰਨ ਕੇ ਆਪਣਾ ਕਾਰਜ ਨਹੀਂ ਕਰ ਸਕਦਾ। ਸਮਾਜਕ ਅਨੁਭਵ ਅਤੇ ਸਥਿਤੀਆਂ ਹੀ ਉਸ ਅੰਦਰ ਉਹ ਚਿਣਗ ਤੇ ਚੰਗਿਆੜੇ ਪੈਦਾ ਕਰਦੀਆਂ ਹਨ ਜੋ ਉਸਨੂੰ ਟੀਸੀ ਦਾ ਹੱਕਦਾਰ ਬਣਾਉਂਦੇ ਹਨ। ਇਸ ਕੰਮ 'ਚ ਅੱਖਰਾਂ ਨੇ ਤੇ ਆਪਣੀ ਬਾਤ ਪਾਈ ਹੀ ਸੀ, ਕਦਮਾਂ ਨੇ ਵੀ ਪੂਰਾ ਸਹਿਯੋਗ ਦਿਤਾ। ਭਾਈ ਸਾਹਿਬ ਤੜਕਸਾਰ ਹਰਿਮੰਦਰ ਦੀ ਫਿਜ਼ਾ 'ਚੋਂ ਉਠਦੀਆਂ ਰੂਹਾਨੀ ਤਰੰਗਾਂ ਦਾ ਰਸ-ਅਸਵਾਦਨ ਕਰਦੇ। ਇਹੋ ਮਾਣੋਂ ਉਨ੍ਹਾਂ ਲਈ ਪੂਰੇ ਦਿਨ ਦੀ ਪੂੰਜੀ ਸੀ ਜਿਸਨੂੰ ਉਹ ਸਾਹਿਤਕ-ਸਮਾਜਕ ਕੰਮਾਂ 'ਚ ਖਰਚ ਕਰਦੇ ਸਨ। ਸਿੱਖਾਂ ਦੀ ਉਸ ਵੇਲੇ ਦੀ ਪ੍ਰਮੁੱਖ ਵਿੱਦਿਅਕ ਸੰਸਥਾ 'ਚੀਫ ਖਾਲਸਾ ਦੀਵਾਨ' ਜਿਸ ਨਾਲ ਭਾਈ ਸਾਹਿਬ ਪੂਰੀ ਤਰ੍ਹਾਂ ਜੁੜੇ ਹੋਏ ਸਨ, ਦੀਆਂ ਵਿੱਦਿਅਕ ਕਾਨਫਰੰਸਾਂ ਤੇ ਆਪ ਹਰ ਸਾਲ ਜਾਂਦੇ ਅਤੇ ਵਿੱਦਿਆ ਦੇ ਪ੍ਰਚਾਰ ਲਈ ਲਗਾਤਾਰ ਅਖਬਾਰਾਂ 'ਚ ਲਿਖਦੇ।

ਵਿੱਦਿਅਕ ਉਦਮਾਂ ਤੋਂ ਇਲਾਵਾ ਅਰਥ ਖੇਤਰ 'ਚ ਕੀਤੀ ਆਪਦੀ ਪ੍ਰੇਰਣਾ ਦਾ ਨਤੀਜਾ ਸੀ- ਪੰਜਾਬ ਐਂਡ ਸਿੰਧ ਬੈਂਕ ਦੀ ਸਥਾਪਨਾ। ਸਮਾਜਕ ਖੇਤਰ ਦੇ ਉਦਮਾਂ 'ਚ ਆਪ ਵਲੋਂ ਕੁਝ ਉਦਮ ਇਕੱਲਵਾਂਞਿਆਂ ਹੋਏ ਤੇ ਕੁਝ ਮਿਲਵੇਂ ਸਹਿਯੋਗ ਰਾਹੀਂ ਨੇਪਰੇ ਚੜ੍ਹੇ। ਸਪਤਾਹਕ ਖਾਲਸਾ ਸਮਾਚਾਰ, ਵਿਧਵਾ ਆਸ਼ਰਮ, ਅੰਧ ਵਿਦਿਆਲਾ, ਹੋਮਿਓਪੈਥਕ ਹਸਪਤਾਲ ਆਦਿ ਆਪ ਦੇ ਸਵਯੰ ਦੇ ਉਦਮ ਸਨ ਤੇ ਭਾਈ ਕੌਰ ਸਿੰਘ ਧੂਪੀਆ ਨਾਲ ਮਿਲਕੇ ਆਰੰਭ ਕੀਤੀ ਖਾਲਸਾ ਟ੍ਰੈਕਟ ਸੁਸਾਇਟੀ, ਭਾਈ ਵਜ਼ੀਰ ਸਿੰਘ ਨਾਲ ਮਿਲਕੇ ਸਥਾਪਤ ਕੀਤਾ ਵਜ਼ੀਰ ਹਿੰਦ ਪ੍ਰੈਸ ਮਿਲਵੇਂ ਉਦਮ ਦੇ ਲਖਾਇਕ ਸਨ। ਕੁਝ ਉਦਮਾਂ ਦੇ ਆਪ ਪ੍ਰਬਲ ਪ੍ਰੇਰਕ ਵੀ ਰਹੇ ਜਿਵੇਂ ਤਰਨਤਾਰਨ 'ਚ ਸਥਾਪਤ ਖਾਲਸਾ ਪਰਚਾਰਕ ਵਿਦਿਆਲਾ ਅਤੇ ਸੈਂਟਰਲ ਖਾਲਸਾ ਯਤੀਮਖਾਨਾ ਅੰਮ੍ਰਿਤਸਰ ਆਦਿ। ਅਨੇਕਾਨੇਕ ਖੇਤਰਾਂ 'ਚ ਹੋਏ ਉਦਮ ਗੁਰਧਾਮਾਂ ਦੀ ਸੇਵਾ-ਸੰਭਾਲ ਤੋਂ ਵਿਰਵੇ ਕਿਵੇਂ ਰਹਿੰਦੇ। ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਉਤਰਾਖੰਡ ਅਤੇ ਇਤਿਹਾਸਕ ਗੁਰਦੁਆਰਾ ਸਿੰਘ ਪੁਰਾ, ਕਸ਼ਮੀਰ ਇਸਦੀਆਂ ਪ੍ਰਮੁੱਖ ਮਿਸਾਲਾਂ ਹਨ। ਇਤਿਹਾਸਕ, ਸਮਾਜਕ, ਵਿੱਦਿਅਕ ਖੇਤਰਾਂ 'ਚ ਇਹ ਉਦਮ ਅਗਾਂਹ ਚਲ ਸ਼ਰਧਾਲੂਆਂ ਲਈ ਵੀ ਪ੍ਰੇਰਨਾ ਸ੍ਰੋਤ ਸਾਬਤ ਹੋਏ। ਦਿੱਲੀ ਵਿਚ ਆਪਦੇ ਨਾਂ ਤੇ ਕਾਇਮ ਹੋਇਆ 'ਭਾਈ ਵੀਰ ਸਿੰਘ ਸਾਹਿਤ ਸਦਨ' ਇਸੇ ਪ੍ਰੇਰਨਾ-ਪੁੰਜ ਦਾ ਲਖਾਇਕ ਹੈ। ਆਪਦੇ ਇਨ੍ਹਾਂ ਉਦਮਾਂ ਦਾ ਲਾਭ ਉਸ ਵੇਲੇ ਚਲੀਆਂ ਧਾਰਮਕ-ਸਮਾਜਕ ਲਹਿਰਾਂ ਨੂੰ ਵੀ ਮਿਲਿਆ ਤੇ ਉਹ ਵੇਗਵਾਨ ਹੋ ਨਿਬੜੀਆਂ ਅਤੇ ਇਨ੍ਹਾਂ ਦੇ ਸਾਰਥਕ ਸਿੱਟੇ ਸਾਹਮਣੇ ਆਏ। ਪੰਜਾਬ ਦੇ ਤਤਕਾਲੀ ਪਰੀਦ੍ਰਿਸ਼ ਦੀ ਬਣਦੀ-ਸੰਵਰਦੀ ਤਸਵੀਰ 'ਚ ਭਾਈ ਸਾਹਿਬ ਦਾ ਪ੍ਰਤੱਖ-ਪਰੋਖ ਯੋਗਦਾਨ ਆਪਦੀ ਸ਼ਬਦ-ਸਮਰੱਥਾ ਤੋਂ ਵੀ ਪਾਰਗਾਮੀ ਪ੍ਰਤੀਤ ਹੁੰਦਾ ਹੈ। ਅਜਿਹੀ ਸਮਰੱਥਾ ਦਾ ਨੋਟਿਸ ਉਸ ਵੇਲੇ ਨੇੜ-ਭਵਿੱਖ 'ਚ ਕਾਇਮ ਹੋਈ ਪੰਜਾਬ ਯੂਨੀਵਰਸਿਟੀ ਨੇ ਲੈਂਦਿਆਂ ਆਪਣੀ ਪਹਿਲੀ ਕਾਨਵੋਕੇਸ਼ਨ 'ਚ ਆਪਨੂੰ 'ਡਾਕਟਰ ਆਫ ਓਰੀਐਂਟਲ ਲਰਨਿੰਗ' ਨਾਲ ਸਨਮਾਨਤ ਕੀਤਾ। ਸਾਹਿਤ ਅਕਾਦਮੀ ਨੇ ਆਪਦੀ ਪੁਸਤਕ 'ਮੇਰੇ ਸਾਈਆਂ ਜੀਓ' ਤੇ ਆਪਨੂੰ ਪੰਜਾਬੀ ਸਾਹਿਤ ਦਾ ਪਹਿਲਾ 'ਸਾਹਿਤ ਅਕਾਦਮੀ ਐਵਾਰਡ' ਪ੍ਰਦਾਨ ਕੀਤਾ। ਭਾਰਤ ਸਰਕਾਰ ਵਲੋਂ ਆਪਨੂੰ 'ਪਦਮ ਭੂਸ਼ਣ' ਦੀ ਉਪਾਧੀ ਦਿਤੀ ਗਈ। ਆਪਦੇ ਉਦਮਾਂ ਤੇ ਕਾਰਜਾਂ ਸਦਕਾ ਪੰਥ ਅਤੇ ਸੰਗਤਾਂ ਵਲੋਂ 'ਭਾਈ ਸਾਹਿਬ' ਦੇ ਲਕਬ ਨਾਲ ਨਿਵਾਜਿਆ ਗਿਆ ਤੇ ਆਪ 'ਭਾਈ ਸਾਹਿਬ ਭਾਈ ਵੀਰ ਸਿੰਘ' ਕਹਿਲਾਏ। ਆਪਦੇ ਇਸ 140ਵੇਂ ਜਨਮ-ਦਿਵਸ ਤੇ ਅਦਾਰਾ ਭਾਈ ਵੀਰ ਸਿੰਘ ਸਾਹਿਤ ਸਦਨ ਅਤੇ ਭਾਈ ਵੀਰ ਸਿੰਘ ਸਟੱਡੀ ਸਰਕਲ ਆਪਨੂੰ ਹਿਰਦੇਸਹਿਤ ਸ਼ਤ-ਸ਼ਤ ਨਮਨ ਕਰਦਾ ਹੈ ਅਤੇ ਪਾਠਕਾਂ ਤੇ ਸੰਗਤਾਂ ਨੂੰ ਜਨਮ-ਦਿਵਸ ਦੀ ਲੱਖ ਲੱਖ ਵਧਾਈ ਦਿੰਦਾ ਹੈ।

◻ ◻ ◻ ◻ ◻

# ਭਾਈ ਸਾਹਿਬ ਦੀ ਜੀਵਨ ਸੰਮਤਾਵਲੀ

1872: ਜਨਮ- 5 ਦਸੰਬਰ, ਕਟੜਾ ਗਰਬਾ ਸਿੰਘ, ਅੰਮ੍ਰਿਤਸਰ।
1891: ਪੰਜਾਬ ਯੂਨੀਵਰਸਿਟੀ ਤੋਂ ਮੈਟਰਿਕ ਦਾ ਇਮਤਿਹਾਨ ਪਾਸ ਕੀਤਾ। ਡਿਸਟ੍ਰਿਕਟ ਬੋਰਡ, ਅੰਮ੍ਰਿਤਸਰ ਵਲੋਂ ਸੋਨੇ ਦਾ ਤਗ਼ਮਾ ਇਨਾਮ ਮਿਲਿਆ।
1892: ਸਿੰਘ ਸਭਾ ਲਹਿਰ ਦੀ ਅਗਵਾਈ। 'ਉਰਦੂ ਲੁਗਾਤ', 'ਜੁਗਰਾਫ਼ੀਆ', ਤੇ ਹੋਰ ਬਚਿਆਂ ਦੀ ਪੁਸਤਕਾਂ ਆਦਿ। ਵਜ਼ੀਰ ਹਿੰਦ ਪ੍ਰੈਸ ਦਾ ਆਰੰਭ।
1893: ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਦੀ ਅਸਥਾਪਨਾ।
1898: 'ਸੁੰਦਰੀ; ਵਜ਼ੀਰ ਹਿੰਦ ਪ੍ਰੈਸ ਦਾ ਵਿਸਤਾਰ ਕੀਤਾ।
1899: 'ਖ਼ਾਲਸਾ ਸਮਾਚਾਰ' ਜਾਰੀ ਕੀਤਾ।
1899— 1900: 'ਬਿਜੈ ਸਿੰਘ' ਭਾਗ ਪਹਿਲਾ ਤੇ ਦੂਜਾ, ਸਤਵੰਤ ਕੌਰ ਭਾਗ ਪਹਿਲਾ।
1902: ਚੀਫ਼ ਖ਼ਾਲਸਾ ਦੀਵਾਨ ਦੀ ਅਸਥਾਪਨਾ। ਖ਼ਾਲਸਾ ਕਾਲਜ, ਅੰਮ੍ਰਿਤਸਰ ਨੂੰ ਪੰਥਕ ਪ੍ਰਬੰਧ ਥੱਲੇ ਲਿਆਉਣਾ।
1904: ਸੈਂਟ੍ਰਲ ਖ਼ਾਲਸਾ ਯਤੀਮ ਖਾਨਾ, ਅੰਮ੍ਰਿਤਸਰ ਦੀ ਅਸਥਾਪਨਾ।
1905: 'ਰਾਣਾ ਸੂਰਤ ਸਿੰਘ' ਦੀ ਪ੍ਰਕਾਸ਼ਨਾ।
1907— 1921: 'ਲਹਿਰਾਂ ਦੇ ਹਾਰ'; ਸੁਭਾਗ ਜੀ।
1908: ਸਿਖ ਐਜੂਕੇਸ਼ਨਲ ਕਮੇਟੀ ਦੀ ਅਸਥਾਪਨਾ।
1910: ਰਾਜਾ ਲਖਦਾਤਾ ਸਿੰਘ।
1916: ਭਰਥਰੀ ਹਰੀ ਜੀਵਨ ਤੇ ਨੀਤੀ ਸ਼ੱਤਕ।
1920: ਸਿਖਾਂ ਵਿਚ ਹਰੀਜਨ ਸੁਧਾਰ ਲਹਿਰ ਦਾ ਸ਼ੁਰੂ ਕਰਨਾ।
1922: ਮਟਕ ਹੁਲਾਰੇ;
1925: ਕਲਗੀਧਰ ਚਮਤਕਾਰ।
1926— 1935: 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਟੀਕਾ ਟਿਪਣੀ।
1927: 'ਬਿਜਲੀਆਂ ਦੇ ਹਾਰ', 'ਗੁਰੂ ਗ੍ਰੰਥ ਕੋਸ਼', 'ਸਤਵੰਤ ਕੌਰ' ਭਾਗ ਦੂਜਾ।
1928: 'ਗੁਰੂ ਨਾਨਕ ਚਮਤਕਾਰ।'
1929: 'ਪ੍ਰੀਤ ਵੀਣਾ।'
1933: 'ਕੰਬਦੀ ਕਲਾਈ।'
1935: ਸੈਂਟ੍ਰਲ ਅੰਧ ਵਿਦਿਆਲਾ (ਸੂਰਮਾ ਸਿੰਘ ਆਸ਼੍ਰਮ) ਅੰਮ੍ਰਿਤਸਰ ਦੀ ਅਸਥਾਪਨਾ।
1936: ਗੁਰਦੁਆਰਾ ਹੇਮਕੁੰਟ ਸਾਹਿਬ ਦੀ ਕਾਇਮੀ।
1940: ਕਬਿਤ ਭਾਈ ਗੁਰਦਾਸ ਦੂਜਾ ਸਕੰਧ ਤੇ ਜੀਵਨ ਭਾਈ ਗੁਰਦਾਸ।
1943: ਫ਼ਰੀ ਹੋਮਿਓਪੈਥਿਕ ਹਸਪਤਾਲ, ਅੰਮ੍ਰਿਤਸਰ ਦੀ ਅਸਥਾਪਨਾ।
1949: ਈਸਟ ਪੰਜਾਬ ਯੂਨੀਵਰਸਿਟੀ ਵਲੋਂ 'ਡਾਕਟਰ ਔਫ ਓਰੀਐਂਟਲ ਲਰਨਿੰਗ' ਦੀ ਡਿਗਰੀ ਮਿਲਣੀ।
1951: 'ਅਸ਼ਟ ਗੁਰੂ ਚਮਤਕਾਰ' ਭਾਗ ਪਹਿਲਾ।
1952: ਪੰਜਾਬ ਲੈਜਿਸਲੇਟਿਵ ਕੌਂਸਲ ਦੇ ਮੈਂਬਰ ਨਾਮਜ਼ਦ ਕੀਤੇ ਗਏ। ਗੁਰਦੁਆਰਾ ਹੇਮਕੁੰਟ ਦੀ ਪੱਕੀ ਸੇਵਾ ਦਾ ਪ੍ਰਬੰਧ।
1953: 'ਮੇਰੇ ਸਾਂਈਆਂ ਜੀਓ'।
1954: ਸਾਹਿਤ ਅਕਾਡਮੀ ਦੇ ਮੈਂਬਰ ਨਾਮਜ਼ਦ ਕੀਤੇ ਗਏ।
1955: ਸਾਹਿਤ ਅਕਾਡਮੀ ਵਲੋਂ ਪੰਜ-ਹਜ਼ਾਰੀ ਇਨਾਮ। ਗੁਰਬਾਲਮ ਸਾਖੀਆਂ, ਪਾਤਸ਼ਾਹੀ ਦਸਵੀਂ।
1957: ਗੁਰਪੁਰੀ ਸਿਧਾਰੇ।

# ਹੱਥ ਕਾਰ ਵਲ, ਦਿਲ ਯਾਰ ਵਲ

1912-13 ਦੀ ਗੱਲ ਹੈ ਜਦੋਂ ਪ੍ਰੋ. ਪੂਰਨ ਸਿੰਘ ਦੇ ਅੰਦਰ ਗੁਰੂ ਦਾ ਪਿਆਰ ਜਾਗ ਪਿਆ ਸੀ ਤੇ ਜੀਵਨ ਪਲਟ ਗਿਆ ਸੀ। ਉਹ ਥੋਹੜੇ ਦਿਨਾਂ ਲਈ ਅੰਮ੍ਰਿਤਸਰ ਆਏ। ਉਹ ਭਾਈ ਵੀਰ ਸਿੰਘ ਦੇ ਚਰਨਾਂ ਤੇ ਡਿਗ ਕੇ ਰੋਈ ਜਾਣ। ਭਾਈ ਸਾਹਿਬ ਨੇ ਪਿਆਰ ਕੀਤਾ ਅਤੇ ਰੋਣ ਦਾ ਕਾਰਣ ਪੁਛਿਆ। ਪ੍ਰੋ. ਸਾਹਿਬ ਨੇ ਕਿਹਾ ਕਿ ਹੁਕਮ ਲੈਣ ਆਇਆ ਹਾਂ ਅਤੇ ਆਪ ਆਗਿਆ ਦੇਵੋ ਤਾਂ ਜੋ ਮੈ ਨੌਕਰੀ ਛਡ ਦੇਵਾਂ। ਪ੍ਰੋ. ਸਾਹਿਬ ਡੇਹਰਾਦੂਨ ਫਾਰੈਸਟ ਇਨਸਟੀਚੀਊਟ ਦੇ ਕੈਮਿਸਟ ਸਨ। ਉਥੇ ਰੀਸਰਚ ਤੇ ਲਗੇ ਹੋਏ ਸਨ ਅਤੇ ਲਗ ਪਗ 1500/- ਰੁਪਏ ਤਨਖਾਹ ਲੈਂਦੇ ਸਨ। ਫਿਰ ਬੇਨਤੀ ਕੀਤੀ ਕਿ ਆਪ ਨੇ ਹੁਕਮ ਦਿਤਾ ਹੈ ਕਿ ਅਠ ਪਹਿਰ ਹਜ਼ੂਰੀ ਵਿਚ ਵਸਣਾ ਹੈ। ਇਹ ਦੋਵੇਂ ਕੰਮ ਨਹੀਂ ਹੋ ਸਕਦੇ। ਇਸ ਲਈ ਦੁਖੀ ਹੋ ਕੇ ਆਪ ਜੀ ਦੇ ਪਾਸ ਨੌਕਰੀ ਛਡਣ ਦੀ ਆਗਿਆ ਲੈਣ ਆਇਆ ਹਾਂ। ਤੁਸੀਂ ਉਨ੍ਹਾਂ ਗੁਰਸਿਖਾਂ ਦੀਆਂ ਮਿਸਾਲਾਂ ਦੇਂਦੇ ਹੋ ਜੋ ਕਮਾਲ ਤਕ ਪੁਜੇ ਹਨ। ਉਨ੍ਹਾਂ ਵਿਚ ਜ਼ਿਆਦਾ ਜੱਟ ਸਿਖ ਹਨ। ਜੱਟ ਜੇ ਹਲ ਵਾਹ ਰਿਹਾ ਹੈ ਤਾਂ ਮੁਖ ਤੋਂ ਬਾਣੀ ਪੜ੍ਹ ਰਿਹਾ ਹੈ, ਉਸ ਨੂੰ ਕੋਈ ਰੁਕਾਵਟ ਨਹੀਂ। ਜੱਟ ਜੇ ਕਣਕ ਬੀਜ ਰਿਹਾ ਹੈ, ਸੁਰਤ ਗੁਰੂ ਦੇ ਚਰਨਾਂ ਨਾਲ ਜੋੜ ਰਖੇ, ਉਸ ਨੂੰ ਕੋਈ ਰੁਕਾਵਟ ਨਹੀਂ। ਜੱਟ ਜੇ ਕਣਕ ਵਢ ਰਿਹਾ ਹੈ ਤੇ ਧਿਆਨ ਗੁਰ ਚਰਨਾਂ ਵਿਚ ਰਖਿਆ ਹੈ, ਤਾਂ ਕੋਈ ਰੁਕਾਵਟ ਨਹੀਂ ਪੈਂਦੀ। ਮੈਨੂੰ ਲਿਬਾਰਟਰੀ ਵਿਚ ਕੰਮ ਕਰਨਾ ਪੈਂਦਾ ਹੈ, ਰੀਸਰਚ ਦਾ ਕੰਮ ਹੈ। ਜਦੋਂ ਤਕ ਚਿਤ ਨਾ ਜੋੜਾਂ, ਕੁਝ ਨਹੀਂ ਕਰ ਸਕਦਾ। ਇਹ ਕੰਮ ਕਰਦਿਆਂ ਦੋ ਕੰਮ ਨਹੀਂ ਹੋ ਸਕਦੇ। ਬਖਸ਼ ਲਵੋ, ਹੁਕਮ ਨਹੀਂ ਮੰਨ ਰਿਹਾ। ਨੌਕਰੀ ਛਡ ਕੇ ਧਿਆਨ ਕਰਾਂਗਾ ਤਾਂ ਜੋ ਆਪ ਦੇ ਹੁਕਮ ਪਰ ਅਮਲ ਕਰ ਸਕਾਂ। ਭਾਈ ਸਾਹਿਬ ਨੇ ਪਿਆਰ ਕੀਤਾ ਅਤੇ ਫੁਰਮਾਇਆ ਕਿ ਨੌਕਰੀ ਛਡਣ ਦੀ ਲੋੜ ਨਹੀਂ ਅਤੇ ਅਸੀਂ ਆਪ ਦੇ ਪਾਸੋਂ ਏਹ ਸਬਕ ਇਸੀ ਤਰ੍ਹਾਂ ਪਕਵਾਣਾ ਹੈ। ਗ੍ਰਿਹਸਤ ਵਿਚ ਰਹਿੰਦਿਆਂ, ਨੌਕਰੀ ਕਰਦਿਆਂ, ਘਰ ਆਵੋ ਤਦੋਂ ਬਚੇ ਆਪ ਦੀਆਂ ਟੰਗਾਂ ਨੂੰ ਜਫੀ ਪਾ ਲੈਣ ਤੇ ਕਹਿਣ ਕਿ ਪਾਪਾ ਜੀ ਮੈਨੂੰ ਬੂਟ ਲੈ ਦਿਉ, ਮੈਨੂੰ ਕਿਤਾਬ ਲੈ ਦੇਵੋ। ਇਹ ਸਾਰੇ ਕਾਰਜ ਕਰਦਿਆਂ, ਜੋ ਨਾਮ ਪਕੇਗਾ, ਉਹ ਅੰਦਰ ਸਿੰਜਰੇਗਾ। ਅੰਦਰ ਪੱਕਾ ਟਿਕੇਗਾ। ਚਲੋ ਆਪ ਨੂੰ ਛੋਟ ਕਰ ਦਿੰਦਾ ਹਾਂ। 24 ਘੰਟਿਆਂ ਦੀ ਥਾਂ ਹਾਲਾਂ ਜੋ ਵਿਹਲਾ ਸਮਾਂ ਆਪ ਨੂੰ ਮਿਲਦਾ ਹੈ ਸੰਭਾਲੋ। ਰਾਤ ਸਾਰੀ ਆਪ ਪਾਸ ਹੈ। ਘਟ ਸਵੋਂ। ਅੰਮ੍ਰਿਤ ਵੇਲੇ ਜਾਗ ਕੇ ਅਠ, ਨੌਂ ਬਜੇ ਤਕ ਮਿਠੀ ਕਾਰ ਕਰੋ। ਫਿਰ ਸ਼ਾਮ ਨੂੰ ਦਫਤਰ ਤੋਂ ਆ ਕੇ ਕੁਝ ਸਮਾਂ ਕਢ ਸਕਦੇ ਹੋ। ਇਸ ਤਰ੍ਹਾਂ ਨਾਮ ਅੰਦਰ ਸਿੰਜਰਦਾ ਜਾਵੇਗਾ। ਇਹ ਦਿਨਾਂ ਦੀ ਕਾਰ ਨਹੀਂ, ਜਨਮਾਂ ਦੀ ਕਾਰ ਹੈ। ਸੋ ਜਿਸ ਤਰ੍ਹਾਂ ਦਸਦੇ ਹਾਂ, ਲਗੇ ਰਹੋ, ਨੌਕਰੀ ਛਡਣ ਦੀ ਲੋੜ ਨਹੀਂ।

**ਹਰਿ ਕਾ ਬਿਲੋਵਨਾ ਬਿਲੋਵੋ ਮੇਰੇ ਭਾਈ**
**ਸਹਿਜ ਬਿਲੋਵਹੁ ਜੈਸੇ ਤਤ ਨਾ ਜਾਈ॥**

ਇਸ ਤਰ੍ਹਾਂ ਪਿਆਰ ਕਰ ਕੇ, ਸਮਝਾ ਕੇ, ਰੋਂਦੇ ਆਏ ਨੂੰ ਖੇੜੇ ਨਾਲ ਭਰ ਕੇ ਵਾਪਸ ਡੇਹਰਾਦੂਨ ਭੇਜਿਆ।

-ਪੁਸਤਕ, *ਪ੍ਰਸੰਗਲੀਆਂ ਵਿੱਚੋਂ*

# ਭਾਈ ਵੀਰ ਸਿੰਘ ਅਤੇ ਆਧੁਨਿਕ ਪੰਜਾਬੀ ਕਾਵਿ

ਬ੍ਰਹਮਜਗਦੀਸ਼ ਸਿੰਘ

ਭਾਈ ਵੀਰ ਸਿੰਘ ਨਾ ਕੇਵਲ ਆਧੁਨਿਕ ਪੰਜਾਬੀ ਕਾਵਿ ਦਾ ਹੀ ਨਹੀਂ ਬਲਕਿ ਪੰਜਾਬੀ ਸਾਹਿੱਤ ਦੇ ਲਗਪਗ ਸਾਰੇ ਰੂਪਾਂਕਾਰਾਂ ਦਾ ਜਨਮਦਾਤਾ ਹੈ। ਆਪ ਨੇ ਪੰਜਾਬੀ ਨਾਵਲ, ਨਾਟਕ, ਖੋਜ, ਸੰਪਾਦਨਾ ਅਤੇ ਟੀਕਾਕਾਰੀ ਆਦਿਕ ਭਿੰਨ-ਭਿੰਨ ਖੇਤਰਾਂ ਨੂੰ ਆਧੁਨਿਕ ਸੰਸਕਾਰ ਪ੍ਰਦਾਨ ਕੀਤੇ। ਪਰ ਤਾਂ ਵੀ ਕਾਵਿ ਦੇ ਖੇਤਰ ਵਿਚ ਆਪ ਦੀ ਪ੍ਰਾਪਤੀ ਵਧੇਰੇ ਗੌਰਵਮਈ ਅਤੇ ਵਿਸ਼ੇਸ਼ ਹੈ। ਇਕ ਨਿਸ਼ਚਿਤ ਸਿਰਲੇਖ ਵਾਲੀ ਛੋਟੀ ਕਵਿਤਾ ਦਾ ਆਰੰਭ ਭਾਈ ਵੀਰ ਸਿੰਘ ਨੇ ਹੀ ਕੀਤਾ। ਉਨ੍ਹਾਂ ਤੋਂ ਪਹਿਲਾਂ ਪੰਜਾਬੀ ਕਾਵਿ, ਕਿੱਸਾ ਪਰੰਪਰਾ ਅਤੇ ਨੈਤਿਕ ਕਾਵਿ-ਪਰੰਪਰਾ ਦੁਆਰਾ ਪ੍ਰਗਟ ਹੋ ਰਿਹਾ ਸੀ। ਭਾਈ ਸਾਹਿਬ ਨੇ ਅਨੁਭਵ ਅਤੇ ਅਭਿਵਿਅਕਤੀ ਦੀ ਦ੍ਰਿਸ਼ਟੀ ਤੋਂ ਪੰਜਾਬੀ ਕਾਵਿ ਨੂੰ ਪੱਛਮੀ ਰੰਗ-ਢੰਗ ਵਿਚ ਰੰਗ ਦਿੱਤਾ।

1849 ਈ. ਵਿਚ ਪੰਜਾਬ ਉਤੇ ਅੰਗਰੇਜ਼ੀ ਸਾਮਰਾਜ ਦੀ ਸਥਾਪਨਾ ਹੋਈ ਤਾਂ ਪੰਜਾਬੀ ਲੋਕ ਪੱਛਮੀ ਸੰਸਕ੍ਰਿਤੀ ਦੇ ਸੰਪਰਕ ਵਿਚ ਆ ਗਏ। ਬਾਕੀ ਭਾਰਤ ਉਤੇ ਅੰਗਰੇਜ਼ ਉਨ੍ਹੀਵੀਂ ਸਦੀ ਦੇ ਮੁੱਢ ਵਿਚ ਹੀ ਪੂਰੀ ਤਰ੍ਹਾਂ ਕਾਬਜ਼ ਹੋ ਗਏ। ਇਸ ਤਰ੍ਹਾਂ ਉਹ ਲੋਕ ਪੰਜਾਹ ਕੁ ਵਰ੍ਹੇ ਪਹਿਲਾਂ ਪੱਛਮੀ ਸੰਸਕ੍ਰਿਤੀ ਦੇ ਰੂ-ਬ-ਰੂ ਆ ਚੁੱਕੇ ਸਨ। ਇਸੇ ਲਈ ਪੰਜਾਬੀ ਸਾਹਿੱਤ ਵਿਚ ਆਧੁਨਿਕਤਾ ਦਾ ਪ੍ਰਵੇਸ਼ ਵੀ ਲਗਪਗ ਪੰਜਾਹ ਵਰ੍ਹੇ ਪਛੜ ਕੇ ਹੀ ਹੁੰਦਾ ਹੈ।

ਪੰਜਾਬੀ ਸਾਹਿੱਤ ਅਤੇ ਸੰਸਕ੍ਰਿਤੀ ਦੇ ਪੁਨਰ-ਜਾਗਰਣ ਵਿਚ ਸਭ ਤੋਂ ਵਧੇਰੇ ਗੌਰਵ ਵਾਲਾ ਨਾਮ ਭਾਈ ਵੀਰ ਸਿੰਘ ਦਾ ਹੈ। ਇਹ ਇਕ ਅਚੰਭੇ ਵਾਲੀ ਗੱਲ ਹੈ ਕਿ ਜਿਥੇ ਆਮ ਕਰਕੇ ਦਲਿਤ ਜਾਤੀਆਂ ਤੇ ਕੌਮਾਂ ਦੇ ਪੁਨਰ-ਜਨਮ ਤੇ ਕਲਿਆਣ ਦੇ ਪ੍ਰਮੁੱਖ ਨੇਤਾ ਰਾਜਸੀ ਜਾਂ ਧਾਰਮਿਕ ਹੁੰਦੇ ਹਨ ਉਥੇ ਆਧੁਨਿਕ ਪੰਜਾਬ ਦੇ ਪੁਨਰ-ਜਨਮ ਦਾ ਪ੍ਰਮੁੱਖ ਨੇਤਾ ਇਕ ਕਵੀ ਤੇ ਸਾਹਿੱਤਕਾਰ ਹੈ। ਤੇ ਇਹ ਸਾਹਿੱਤਕਾਰ ਭਾਈ ਵੀਰ ਸਿੰਘ ਹੈ।

ਭਾਈ ਵੀਰ ਸਿੰਘ ਕਾਵਿ ਦੇ ਸਮਾਜਿਕ ਕਰਤੱਵ ਸੰਬੰਧੀ ਪੰਜਾਬੀ ਸਾਹਿੱਤ ਵਿਚ ਕਈ ਭ੍ਰਾਂਤੀਆਂ ਫੈਲੀਆਂ ਰਹੀਆਂ ਹਨ। ਪ੍ਰਗਤੀਵਾਦੀ ਹਲਕਿਆਂ ਵਿਚ ਆਪ ਨੂੰ ਪ੍ਰਤੀਗਾਮੀ ਅਤੇ ਅੰਗਰੇਜ਼ਾਂ ਦਾ ਸਮਰਥਕ ਗਰਦਾਨਿਆ ਜਾਂਦਾ ਰਿਹਾ ਹੈ। ਪਰ ਇਹ ਗੱਲ ਠੀਕ ਨਹੀਂ। 1911 ਈ. ਦੀ ਇਕ ਸਰਕਾਰੀ ਡਾਇਰੀ ਵਿਚ ਭਾਈ ਵੀਰ ਸਿੰਘ ਸੰਬੰਧੀ ਨਿਮਨ ਲਿਖਤ ਵਿਚਾਰ ਅੰਕਿਤ ਕੀਤੇ ਗਏ ਸਨ:

"ਭਾਈ ਵੀਰ ਸਿੰਘ ਇਕ ਗੁਰਮੁਖੀ ਪੱਤਰ 'ਖਾਲਸਾ ਸਮਾਚਾਰ' ਦਾ ਜਿਹੜਾ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੁੰਦਾ ਹੈ, ਸੰਪਾਦਕ ਤੇ ਪ੍ਰਬੰਧਕ ਹੈ। ਯੋਗ ਸਰੋਤਾਂ ਵੀਰ ਸਿੰਘ ਨੂੰ ਸਿੱਖ ਪੁਨਰ-ਜੀਵਨ ਦੀ ਇਕ ਪ੍ਰਮੁੱਖ ਹਸਤੀ ਦੱਸਦੀਆਂ ਹਨ ਜਿਹੜਾ ਆਪਣੇ ਦਿਲ ਦੀ ਤਹਿ ਤਾਈਂ ਵਿਦਰੋਹ-ਭਾਵੀ ਹੈ। ਉਹ ਉਹਨਾਂ ਚਤੁਰ ਅਰੋੜਿਆਂ ਵਿਚੋਂ ਹੈ ਜਿਹੜੇ ਇਸ ਸਮੇਂ ਚੀਫ਼ ਖ਼ਾਲਸਾ ਦੀਵਾਨ ਦੀਆਂ ਨੀਤੀਆਂ ਉਤੇ ਅਧਿਕਾਰ ਰੱਖਦੇ ਹਨ। ਵੀਰ ਸਿੰਘ ਦਾ ਸੁੰਦਰ ਸਿੰਘ ਮਜੀਠੀਏ ਉਤੇ ਚੋਖਾ ਪ੍ਰਭਾਵ ਹੈ ਤੇ ਤਿਰਲੋਚਨ ਸਿੰਘ ਨਾਲ ਇਸ ਦਾ ਡੂੰਘਾ ਸਨੇਹ ਹੈ। ਦੱਸਿਆ ਗਿਆ ਹੈ ਕਿ ਇਹ ਹਰਿਮੰਦਰ ਦੇ ਗ੍ਰੰਥੀ ਨੂੰ ਚੁੱਕਾਂ ਦਿੰਦਾ ਰਹਿੰਦਾ ਹੈ ਕਿ ਇਸ ਦਾ ਪ੍ਰਬੰਧ ਕਿਸੇ ਸਿੱਖ ਪਾਰਟੀ ਦੇ ਹਵਾਲੇ ਕਰ ਦੇਵੇ। ਇਸ ਸਮੇਂ ਇਸ ਨੂੰ ਖ਼ਾਲਸਾ ਟਰੈਕਟ ਸੁਸਾਇਟੀ ਉਤੇ ਪੂਰਨ ਅਧਿਕਾਰ ਪ੍ਰਾਪਤ ਹੈ....ਇਸ ਨੂੰ ਨਿਸਚੇ ਹੀ ਇਕ ਕੱਟੜ ਨਵਾਂ ਸਿੱਖ ਸਮਝਿਆ ਜਾ ਸਕਦਾ ਹੈ ਜੋ ਧੁਰੰਧਰ ਬਰਤਾਨਵੀ ਰਾਜ ਦਾ ਵਿਰੋਧੀ ਹੈ।"

ਭਾਈ ਵੀਰ ਸਿੰਘ ਨੇ 1899 ਈ. ਵਿਚ ਪੰਜਾਬੀ ਦਾ ਇਕ ਸਪਤਾਹਿਕ 'ਖਾਲਸਾ ਸਮਾਚਾਰ' ਸ਼ੁਰੂ ਕੀਤਾ। ਇਸ ਨੇ ਸਿੱਖਾਂ ਵਿਚ ਸਮਾਜਿਕ ਜਾਗ੍ਰਿਤੀ ਅਤੇ ਧਾਰਮਿਕ ਸੁਧਾਰ ਲਿਆਉਣ ਦਾ ਮਹੱਤਵਪੂਰਨ ਕੰਮ ਆਪਣੇ ਜ਼ਿੰਮੇ ਲਿਆ। ਅਸਲ ਵਿਚ ਇਸ ਸਮੇਂ ਸਾਰੇ ਦੇਸ਼ ਵਿਚ ਹੀਣਤਾ ਦੇ ਭਾਵ ਦਾ ਪ੍ਰਵੇਸ਼ ਹੋ ਚੁੱਕਾ ਸੀ। ਅਜੇ ਭਾਵੇਂ ਭਾਰਤੀ ਲੋਕਾਂ ਨੂੰ ਆਪਣੀ ਗ਼ੁਲਾਮੀ ਦੇ ਕਾਰਣਾਂ ਦਾ ਪੂਰਨ ਭਾਂਤ ਬੋਧ ਨਹੀਂ ਸੀ ਹੋਇਆ ਅਤੇ ਉਹ ਆਪਣੇ ਚਰਿੱਤਰ ਵਿਚ ਆਈ ਗਿਰਾਵਟ ਨੂੰ ਹੀ ਸਾਰੀਆਂ ਬੀਮਾਰੀਆਂ ਦੀ ਜੜ੍ਹ ਸਮਝਦੇ ਸਨ। ਉਹ ਸਮਝਦੇ ਸਨ ਕਿ ਆਪਣੇ ਧਰਮ ਦੇ ਮੂਲ ਆਦਰਸ਼ਾਂ ਤੋਂ ਭਟਕ ਜਾਣ ਕਾਰਣ ਹੀ ਉਹ ਅਜਿਹੀ ਅਧੋਗਤੀ ਦੀ ਅਵਸਥਾ ਨੂੰ ਪਹੁੰਚੇ ਹਨ। ਇਸ ਕਾਰਣ ਭਾਰਤ ਵਿਚ ਬ੍ਰਹਮੋ ਸਮਾਜ, ਆਰੀਆ ਸਮਾਜ ਅਤੇ ਸਿੰਘ ਸਭਾ ਵਰਗੀਆਂ ਲਹਿਰਾਂ ਪੈਦਾ ਹੋਈਆਂ। ਇਨ੍ਹਾਂ ਲਹਿਰਾਂ ਨੇ ਆਪਣੇ ਧਰਮ ਦੇ ਗੌਰਵ ਨੂੰ ਬਹਾਲ ਕਰਨ ਲਈ ਬੜੀਆਂ ਜ਼ਬਰਦਸਤ ਕੋਸ਼ਿਸ਼ਾਂ ਆਰੰਭ ਕਰ ਦਿੱਤੀਆਂ ਸਨ। ਆਰੀਆ ਸਮਾਜ ਨੇ ਪੰਜਾਬ ਦੀ ਹਿੰਦੂ ਮਧ ਸ਼ਰੇਣੀ ਵਿਚ ਇਕ ਨਵੀਂ ਆਤਮਾ ਜਗਾ ਦਿਤੀ ਸੀ। ਹੁਣ ਹਿੰਦੂ ਪੰਜਾਬੀ ਸਿੱਖਾਂ ਨਾਲੋਂ ਆਪਣੇ ਆਪ ਨੂੰ ਭਾਰਤੀ ਹਿੰਦੂ ਦੇ ਵਧੇਰੇ ਨੇੜੇ ਸਮਝਣ ਲੱਗੇ ਸਨ। ਇਸੇ ਕਾਰਣ ਆਰੀਆ ਸਮਾਜ ਨੇ ਖੁਲ੍ਹੇ ਰੂਪ ਵਿਚ ਸਿੱਖ ਧਰਮ ਅਤੇ ਦਰਸ਼ਨ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਸੀ। ਪੰਜਾਬ ਦੇ ਸਿੱਖਾਂ ਵਿਚ ਆਰੀਆ ਸਮਾਜ ਦੇ ਵਿਰੋਧ ਦੀ ਅਗਵਾਈ ਭਾਈ ਵੀਰ ਸਿੰਘ ਵਰਗੇ ਵਿਦਵਾਨਾਂ ਨੇ ਸਿੰਘ ਸਭਾ ਲਹਿਰ ਦੇ ਮੰਚ ਤੋਂ ਕੀਤੀ।

ਸਿੰਘ ਸਭਾ ਨੇ ਪੰਜਾਬੀ ਨੂੰ ਕਿਉਂ ਅਤੇ ਕਿੰਨ੍ਹਾਂ ਪਰਿਸਥਿਤੀਆਂ ਵਿਚ ਅਪਣਾਇਆ, ਇਹ ਗੱਲ ਵੀ ਵਿਚਾਰਣਯੋਗ ਹੈ। ਪੁਨਰ-ਜਾਗ੍ਰਿਤੀ ਦੇ ਦੌਰ ਵਿਚ ਹਿੰਦੂ ਦੇਵਨਾਗਰੀ ਅਤੇ ਹਿੰਦੀ ਵੱਲ, ਮੁਸਲਮਾਨ ਅਰਬੀ ਅਤੇ ਫ਼ਾਰਸੀ ਵੱਲ ਝੁਕਦੇ ਜਾ ਰਹੇ ਹਨ। ਸਿੰਘ ਸਭਾ ਨੇ ਚੇਤੰਨ ਰੂਪ ਵਿਚ ਗੁਰਮੁਖੀ ਅਤੇ ਪੰਜਾਬੀ ਨੂੰ ਆਪਣੇ ਭਾਵਾਂ ਦੇ ਪ੍ਰਗਟਾਵੇ ਲਈ ਚੁਣਿਆ। ਗੁਰਮੁਖੀ ਲਿਪੀ ਅਤੇ ਪੰਜਾਬੀ ਬੋਲੀ ਉਨ੍ਹਾਂ ਦੀ ਵਿਲੱਖਣਤਾ ਦੇ ਪ੍ਰਤੀਕ ਬਣ ਗਈਆਂ ਸਨ। ਸੰਤ ਸਿੰਘ ਸੇਖੋਂ ਅਨੁਸਾਰ, "ਕੁਝ ਭਾਗ ਸਮੇਂ ਦੀਆਂ ਲੋਕ ਵਿਰਤੀਆਂ ਦਾ ਵੀ ਜ਼ਰੂਰ ਸੀ। ਯੂਰਪੀਨ ਰਾਸ਼ਟਰਵਾਦੀ ਪ੍ਰਭਾਵ ਮੁੱਖ ਰੂਪ ਵਿਚ ਮਧ-ਸ਼ਰੇਣੀ ਪ੍ਰਭਾਵ ਸਨ, ਪਰ ਇਹਨਾਂ ਵਿਚ ਲੋਕਵਾਦੀ ਅੰਸ਼ ਵੀ ਚੋਖਾ ਸੀ। ਇਹ ਦੋਵੇਂ ਪ੍ਰਭਾਵ ਮਿਲ ਕੇ ਬੰਗਾਲ ਵਿਚ ਤੇ ਮਹਾਂਰਾਸ਼ਟਰ ਵਿਚ ਬੰਗਾਲੀ ਤੇ ਮਰਾਠੀ ਦੇ ਵਿਕਾਸ ਤੇ ਵਾਧੇ ਵਿਚ ਸਹਾਈ ਹੋ ਰਹੇ ਸਨ। ਉਹਨਾਂ ਭਾਗਾਂ ਦੀ ਰੀਸ ਨਾਲ ਪੰਜਾਬ ਵਿਚ ਵੀ ਪੰਜਾਬੀ ਦੇ ਵਾਧੇ ਲਈ ਉਤਸ਼ਾਹ ਉਤਪੰਨ ਹੋ ਰਿਹਾ ਸੀ।

ਭਾਈ ਵੀਰ ਸਿੰਘ ਨੇ ਪੰਜਾਬੀ ਕਾਵਿ ਦੇ ਖੇਤਰ ਵਿਚ ਪੰਜ ਕਿਰਤਾਂ 'ਰਾਣਾ ਸੂਰਤ ਸਿੰਘ', 'ਲਹਿਰਾਂ ਦੇ ਹਾਰ', 'ਬਿਜਲੀਆਂ ਦੇ ਹਾਰ', 'ਮਟਕ ਹੁਲਾਰੇ' ਅਤੇ 'ਮੇਰੇ ਸਾਈਆਂ-ਜੀਓ' ਦੀ ਸਿਰਜਣਾ ਕੀਤੀ। ਜਿਵੇਂ ਕਿ ਇਨ੍ਹਾਂ ਪੁਸਤਕਾਂ ਦੇ ਨਾਵਾਂ ਤੋਂ ਹੀ ਸਪਸ਼ਟ ਹੋ ਜਾਂਦਾ ਹੈ, ਭਾਈ ਵੀਰ ਸਿੰਘ ਦੀ ਸ਼ਖ਼ਸੀਅਤ ਵਿਚ ਇਕ 'ਸੁਹਜਵਾਦੀ ਤਾਂਘ' ਛਿਪੀ ਹੋਈ ਹੈ। ਭਾਵੇਂ ਭਾਈ ਵੀਰ ਸਿੰਘ ਤੋਂ ਪਹਿਲਾਂ ਯੂਰਪ ਵਿਚ

ਵਿਸ਼ੇਸ਼ ਕਰਕੇ ਫਰਾਂਸ ਅਤੇ ਇੰਗਲੈਂਡ ਵਿਚ ਮਲਾਰਮੀ, ਆਸਕਰ ਵਾਈਲਡ ਅਤੇ ਯੀਟਸ ਵਰਗੇ ਕਵੀਆਂ/ ਸਾਹਿਤਕਾਰਾਂ ਨੇ ਸੁਹਜਵਾਦੀ ਕਵਿਤਾ ਦਾ ਮੁੱਢ ਬੰਨ੍ਹ ਦਿੱਤਾ ਸੀ। ਪਰ ਇਹ ਕਹਿਣਾ ਮੁਸ਼ਕਲ ਹੈ ਕਿ ਭਾਈ ਸਾਹਿਬ ਦੇ ਕਾਵਿ ਅਨੁਭਵ ਉਪਰ ਇਨ੍ਹਾਂ ਕਵੀਆਂ ਦਾ ਕੋਈ ਪ੍ਰਭਾਵ ਪਿਆ ਹੋਵੇਗਾ। ਪ੍ਰੋ. ਸੰਤ ਸਿੰਘ ਸੇਖੋਂ ਦਾ ਵਿਚਾਰ ਹੈ ਕਿ ਭਾਈ ਸਾਹਿਬ ਨੇ ਸੁਹਜਵਾਦ ਸੰਬੰਧੀ ਮੁੱਢਲੀ ਚੇਤਨਾ 'ਭਰਥਰੀ ਹਰੀ' ਤੋਂ ਲਈ ਹੋਵੇਗੀ ਜਿਸ ਦਾ ਇਕ ਸ਼ਤਕ ਭਾਈ ਸਾਹਿਬ ਨੇ ਅਨੁਵਾਦ ਰੂਪ ਵਿਚ ਪ੍ਰਕਾਸ਼ਿਤ ਵੀ ਕੀਤਾ ਸੀ। ਉਸ ਅਨੁਸਾਰ ਭਾਈ ਸਾਹਿਬ ਦੀ ਕਲਾ ਦਾ ਪ੍ਰਧਾਨ ਤੱਤ ਸੌਂਦਰਯਵਾਦ ਜਾਂ ਸੁਹਜਵਾਦ ਹੀ ਸਮਝਣਾ ਚਾਹੀਦਾ ਹੈ। ਭਾਈ ਸਾਹਿਬ ਨੇ ਗੁਰਮਤਿ ਪਰੰਪਰਾ ਨੂੰ ਸੌਂਦਰਯਮਈ ਰੂਪ ਦਿੱਤਾ। ਉਹਨਾਂ ਨੇ ਗੁਰਮਤਿ ਨੂੰ ਇਕ ਸੌਂਦਰਯਮਈ ਅਨੁਭਵ ਬਣਾਉਣ ਦਾ ਯਤਨ ਕੀਤਾ। ਇਹ ਯਤਨ ਬੜਾ ਨਵੀਨਤਾ ਭਰਪੂਰ ਸੀ। ਇਹ ਭਾਰਤੀ ਕਲਾਕਾਰਾਂ ਤੇ ਚਿੰਤਕਾਂ ਦਾ ਉਸ ਸਮੇਂ ਦਾ ਫੈਸ਼ਨ ਸੀ। ਸੁਆਮੀ ਵਿਵੇਕਾਨੰਦ ਨੇ ਵੇਦਾਂਤ ਨੂੰ ਅਨੁਭਵ ਬਣਾਇਆ। ਰਾਬਿੰਦਰ ਨਾਥ ਟੈਗੋਰ ਵਿਚ ਵੀ ਇਹ ਇਕ ਪ੍ਰਧਾਨ ਰੁਚੀ ਸੀ। ਭਾਈ ਸਾਹਿਬ ਦੀ ਰਚਨਾ ਸਮੇਂ ਭਾਵੇਂ ਪੰਜਾਬ ਵਿਚ ਰਾਸ਼ਟਰਵਾਦੀ ਅੰਦੋਲਨ ਪੂਰੀ ਤਰ੍ਹਾਂ ਸ਼ੁਰੂ ਹੋ ਚੁੱਕਾ ਸੀ ਪਰ ਤਾਂ ਵੀ ਇਸ ਦਾ ਪੰਜਾਬ ਦੀਆਂ ਉੱਚੀਆਂ ਸ਼ਰੇਣੀਆਂ ਉੱਤੇ ਕੋਈ ਵਿਸ਼ੇਸ਼ ਪ੍ਰਭਾਵ ਨਹੀਂ ਸੀ ਪਿਆ। ਇਸ ਕਾਰਣ ਭਾਈ ਸਾਹਿਬ ਨੂੰ ਆਪਣੀ ਸੁਹਜਵਾਦੀ ਰੁਚੀ ਦੇ ਪ੍ਰਗਟਾਵੇ ਵਿਚ ਕੋਈ ਵਿਸ਼ੇਸ਼ ਕਠਿਨਾਈ ਮਹਿਸੂਸ ਨਾ ਹੋਈ। ਭਾਈ ਸਾਹਿਬ ਦੇ ਸੁਹਜਵਾਦ ਦਾ ਇਕ ਉਜਾਗਰ ਅੰਸ਼ ਜੜ੍ਹ ਵਸਤਾਂ ਵਿਚ ਆਪਣੇ ਵਲੋਂ ਚੇਤੰਨਤਾ ਦਾ ਸੰਚਾਰ ਕਰਨਾ ਹੈ। ਮੂਲ ਰੂਪ ਵਿਚ ਇਹ ਇਕ ਸੂਖਮ, ਸੁਹਜਵਾਦੀ ਰੁਚੀ ਹੈ। ਕਿਉਂਕਿ ਚੇਤੰਨਤਾ ਇਕ ਭਾਂਤ ਦੀ ਸੂਖਮਤਾ ਹੈ। ਉਦਾਹਰਣ ਲਈ ਆਪ ਦੀ ਇਕ ਕਵਿਤਾ ਵੇਖੋ:

**ਗੁਲਦਾਉਦੀਆਂ ਆਈਆਂ ਸਾਡੀਆਂ,**
**ਗੁਲਦਾਉਦੀਆਂ ਆਈਆਂ।**
**ਰਲ ਮਿਲ ਦਿਓ ਵਧਾਈਆਂ, ਸਹੀਓ,**
**ਰਲ ਮਿਲ ਦਿਓ ਵਧਾਈਆਂ।**
**ਵਰ੍ਹਾ-ਵਿਛੁੰਨੀਆਂ ਸਹੀਆਂ ਸਾਡੀਆਂ,**
**ਝੂਮ ਝੂਮੰਦੀਆਂ ਆਈਆਂ।**
**ਲੰਮੀਆਂ-ਲੰਮੀਆਂ, ਸਾਵੀਆਂ ਸਾਵੀਆਂ,**
**ਗੰਦਲ ਕੁਆਰੀ ਜਿਹੀਆਂ।**
**ਹਸੂੰ ਹਸੂੰ ਉਹ ਕਰਦੀਆਂ ਆਈਆਂ,**
**ਆਪ ਹਸਾਂਦੀਆਂ ਆਈਆਂ।**

ਭਾਈ ਸਾਹਿਬ ਦੀ ਰਚਨਾ ਦਾ ਮੁੱਢ ਭਾਵੇਂ ਧਾਰਮਿਕ ਸੀ, ਪਰ ਉਨ੍ਹਾਂ ਦਾ ਕਹਿਣ ਦਾ ਢੰਗ ਕਲਾਤਮਿਕ, ਨਵੀਨ ਅਤੇ ਪੱਛਮੀ ਢੰਗ ਦਾ ਹੈ। ਆਪ ਦੇ ਪ੍ਰਗਟਾਵੇ ਵਿਚ ਫ਼ਾਰਸੀ ਵਰਗੀ ਅਤਿਕਥਨੀ ਦੀ ਥਾਂ ਅੰਗਰੇਜ਼ੀ ਵਰਗਾ ਸੰਕੋਚ ਹੈ। ਆਪ ਦੀ ਛੰਦ-ਵਿਵਧਤਾ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਾ ਹੋਇਆ ਸ. ਹਰਬੰਸ ਸਿੰਘ ਲਿਖਦਾ ਹੈ, ਆਪ ਨੇ ਪੁਰਾਣੇ, ਭਾਰੇ ਤੇ ਖੁਰਦਰੇ ਤੋਲ ਛੱਡ ਕੇ ਨਿੱਕੇ-ਨਿੱਕੇ ਕੋਮਲ ਛੰਦ ਪ੍ਰਚਲਿਤ ਕੀਤੇ। ਆਪ ਤੋਂ ਪਹਿਲਾਂ ਪੰਜਾਬੀ ਦਾ ਸਾਹਿੱਤ ਬਹੁਤ ਕਰਕੇ ਤੁਕਬੰਦੀ ਬੈਤਾਂ, ਕਬਿੱਤਾਂ, ਵਾਰਾਂ, ਸੋਰਠੇ, ਚੌਪਈ, ਦੋਹਰਿਆਂ ਤੱਕ ਹੀ ਮਹਿਦੂਦ ਸੀ। ਕਵਿਤਾ ਮੁੜ-ਮੁੜ ਕਹੇ ਕਿੱਸੇ ਕਹਾਣੀਆਂ ਤੇ ਹੀ ਖਤਮ ਹੋ ਜਾਂਦੀ ਸੀ। ਜੇ ਕਿਧਰੇ ਖਿਆਲ ਦਾ ਚੜ੍ਹਾਉ ਜਾਂ ਜਜ਼ਬੇ ਦੀ ਉਡਾਰੀ ਸੀ ਤਾਂ ਉਹ ਬਹੁਤ ਘੱਟ ਤੇ ਉਹ ਭੀ ਵਿਸ਼ੇਸ਼ ਕਰਕੇ ਸ਼ਿੰਗਾਰ ਰਸ ਵਿਚ।....ਆਪ ਨੇ ਕਵਿਤਾ ਵਿਚ ਘਰੋਗੀ ਤੇ ਨਿਵੇਕਲਾ ਸੁਆਦ ਪੈਦਾ ਕੀਤਾ। ਕਵਿਤਾ ਦੇ ਇਕ ਚਰਨ ਦੇ ਖਾਤਮੇ ਤੇ ਭਾਵ ਨੂੰ ਅਗੇ ਲਾਈ ਜਾਣਾ ਅੰਗਰੇਜ਼ੀ ਲਿਖਤਾਂ ਤੋਂ ਪਹਿਲੀ ਵਾਰੀ ਪੰਜਾਬੀ ਸਾਹਿੱਤ ਵਿਚ ਲਿਆਂਦਾ। ਸੋ ਜਿਥੇ ਭਾਈ ਵੀਰ ਸਿੰਘ ਦੀ ਕਵਿਤਾ ਦੀ ਨੀਂਹ ਧਰਮ ਹੈ ਉਥੇ ਬਿਆਨ ਕਲਾਮਈ ਅਤੇ ਨਵੀਨ ਹੈ।

ਭਾਈ ਵੀਰ ਸਿੰਘ ਨੇ ਆਧੁਨਿਕ ਪੰਜਾਬੀ ਕਾਵਿ ਵਿਚ ਰੁਮਾਂਸਵਾਦੀ ਅਨੁਭਵ ਪ੍ਰਣਾਲੀ ਨੂੰ ਜਨਮ ਦਿੱਤਾ। ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚ ਇੰਗਲੈਂਡ ਵਿਚ ਵਰਡਜ਼ਵਰਥ, ਸ਼ੈਲੀ, ਕੀਟਸ ਅਤੇ ਬਾਇਰਨ ਵਰਗੇ ਬਹੁਤ ਸਾਰੇ ਸ਼ਕਤੀਸ਼ਾਲੀ ਰੁਮਾਂਸਵਾਦੀ ਕਵੀ ਸਿਰਜਣਾਸ਼ੀਲ ਸਨ। ਫਰਾਂਸ ਵਿਚ ਇਹ ਕਾਵਿ ਪ੍ਰਣਾਲੀ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿਚ ਵਿਕਸਿਤ ਹੋਈ। ਬਾਦਲੇਅਰ, ਮਲਾਰਮੀ ਅਤੇ ਪਾਲਵਲੇਰੀ ਵਰਗੇ ਰੁਮਾਂਸਵਾਦੀ ਕਵੀਆਂ ਨੇ ਅਨੁਭਵ ਅਭੀਵਿਅਕਤੀ ਦੀ ਦਿਸ਼ਾ ਵਿਚ ਨਵੇਂ ਧਰਾਤਲਾਂ ਨੂੰ ਛੋਹਿਆ। ਪੰਜਾਬੀ ਸਾਹਿੱਤ ਵਿਚ ਇਹ ਸਿਹਰਾ ਭਾਈ ਵੀਰ ਸਿੰਘ ਦੇ ਸਿਰ ਹੀ ਬੱਝਦਾ ਹੈ ਕਿ ਉਨ੍ਹਾਂ ਨੇ ਪੰਜਾਬੀ ਕਾਵਿ ਵਿਚ ਰੁਮਾਂਟਿਕ ਅਨੁਭਵ ਦੀ ਪੇਸ਼ਕਾਰੀ ਪਹਿਲੀ ਵਾਰ ਕੀਤੀ। ਇਸ ਅਨੁਭਵ ਪ੍ਰਣਾਲੀ ਵਿਚ ਕਵੀ ਆਪਣੇ ਨਿੱਜੀ ਸੁੱਖਾਂ-ਦੁੱਖਾਂ ਦਾ ਇਜ਼ਹਾਰ ਏਂਦ੍ਰਿਕ ਪੱਧਰ ਉਤੇ ਕਰਦਾ ਹੈ। ਉਦਾਹਰਣ ਲਈ ਆਪ ਦੀ ਕਵਿਤਾ ਦੇਖੋ:

**ਤੇਰਾ ਥਾਉਂ ਕਿਸੇ ਨਦੀ ਦੇ ਕਿਨਾਰੇ,**
**ਤੇਰਾ ਥਾਉਂ ਕਿਸੇ ਜੰਗਲ ਬੇਲੇ।**
**ਤੇਰੇ ਭਾਗਾਂ ਵਿਚ ਅਰਸ਼ਾਂ ਤੇ ਉਡਣਾ**
**ਤੇ ਗਾਂਦਿਆਂ ਫਿਰਨ ਅਕੇਲੇ।**
**ਤੇਰਾ ਜੀਵਨ ਸੀਗਾ ਤੇਰੇ ਹੀ ਜੋਗਾ,**
**ਤੂੰ ਆਪੇ 'ਆਪੇ' ਨਾਲ ਖੇਲੇਂ।**
**ਤੂੰ ਕਿਵੇਂ ਗੌਲਿਆ ਵਿਚ ਆ ਖਲੋਤੀ,**
**ਤੇਰੇ ਚਾਰ ਚੁਫੇਰ ਝਮੇਲੇ?**

ਭਾਈ ਸਾਹਿਬ ਤੋਂ ਪਹਿਲਾਂ ਪੰਜਾਬੀ ਕਾਵਿ ਦੇ ਖੇਤਰ ਵਿਚ ਦੋ ਪਰੰਪਰਾਵਾਂ ਇਕ ਦੂਜੇ ਦੇ ਸਮਾਨਾਂਤਰ ਰੂਪ ਵਿਚ ਵਿਚਰਦੀਆਂ ਰਹੀਆਂ ਸਨ। ਇਕ ਸੀ ਸ਼ਾਸਤਰੀ ਕਾਵਿ ਧਾਰਾ ਜਿਸ ਦੀ ਆਧਾਰਸ਼ਿਲਾ ਸਿੱਖ ਗੁਰੂ ਸਾਹਿਬਾਨ ਨੇ ਰੱਖੀ ਅਤੇ ਦੂਜੀ ਸੀ ਲੋਕ ਕਾਵਿ ਧਾਰਾ ਜੋ ਸੂਫ਼ੀ ਫ਼ਕੀਰਾਂ ਅਤੇ ਕਿੱਸਾ ਕਵੀਆਂ ਨੇ ਅਪਣਾਈ। ਇਨ੍ਹਾਂ ਦੋਹਾਂ ਕਾਵਿ ਧਾਰਾਵਾਂ ਵਿਚ ਸੰਵਾਦ ਲਗਪਗ ਨਾ ਹੋਣ ਦੇ ਬਰਾਬਰ ਹੀ ਰਿਹਾ। ਭਾਈ ਸਾਹਿਬ ਇਨ੍ਹਾਂ ਦੋਹਾਂ ਕਾਵਿ ਧਾਰਾਵਾਂ ਦੇ ਦਰਮਿਆਨ ਇਕ ਪੁਲ ਬਣ ਕੇ ਪ੍ਰਸਤੁਤ ਹੋਏ। ਇਸ ਤਰ੍ਹਾਂ ਆਧੁਨਿਕ ਪੰਜਾਬੀ ਕਾਵਿ ਧਾਰਾ ਨੂੰ ਇਕ ਅਜਿਹੀ ਸੁਦ੍ਰਿੜ੍ਹ ਅਤੇ ਸਮਰੱਥ ਆਧਾਰਸ਼ਿਲਾ ਪ੍ਰਾਪਤ ਹੋਈ ਜਿਸ ਉੱਪਰ ਪ੍ਰੋ. ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ ਅਤੇ ਡਾ. ਹਰਿਭਜਨ ਸਿੰਘ ਵਰਗੇ ਕਵੀਆਂ ਨੇ ਆਪਣੇ ਨਵੇਕਲੇ ਹਸਤਾਖਰ ਸਥਾਪਿਤ ਕੀਤੇ।

ਭਾਈ ਵੀਰ ਸਿੰਘ ਅਭਿਵਿਅਕਤੀ ਦੇ ਕਠਿਨ ਅਤੇ ਬਿਖੜੇ ਮਾਰਗ ਤੋਂ ਜਾਣੂ ਸਨ। ਉਨ੍ਹਾਂ ਨੂੰ ਪਤਾ ਸੀ ਕਿ ਅਨੁਭਵ-ਅਭਿਵਿਅਕਤੀ ਲਈ ਜਿਥੇ ਭਾਸ਼ਾ ਦੇ ਵਿਸ਼ਾਲ ਸਾਗਰ ਵਿਚੋਂ ਚੁਣ-ਚੁਣ ਕੇ ਮੋਤੀ ਲੱਭਣੇ ਪੈਂਦੇ ਹਨ। ਉਥੇ ਬਹੁਤ ਕੁਝ ਕੱਟ-ਤਰਾਸ਼ ਕੇ ਸੁੱਟਣਾ ਵੀ ਪੈਂਦਾ ਹੈ। ਇਸ ਤੋਂ ਬਿਨਾਂ ਉਨ੍ਹਾਂ ਦੀਆਂ ਨਿੱਕੀਆਂ ਕਵਿਤਾਵਾਂ ਵਿਚ ਬਿੰਬ-ਵਿਧਾਨ ਦੇ ਖੇਤਰ ਵਿਚ ਵੀ ਬੜੀ ਮੌਲਿਕਤਾ ਦੇਖੀ ਜਾ ਸਕਦੀ ਹੈ। ਪਹਿਲੀ ਪਰੰਪਰਾ ਵਾਂਗ ਕੇਵਲ ਪੇਂਡੂ ਜੀਵਨ ਤੋਂ ਬਿੰਬ ਚੁਣਨ ਦੀ ਥਾਂ ਸਾਹਿਤਿਕ ਤੇ ਸੁਗਿਆਨਕ ਵਿਦਵਤਾ ਦਾ ਕਾਫ਼ੀ ਪ੍ਰਭਾਵ ਕਬੂਲਿਆ ਹੈ। ਇਨ੍ਹਾਂ ਵਿਚ ਉਨ੍ਹਾਂ ਨੇ ਜਿਥੇ ਠੇਠ ਪੰਜਾਬੀ ਦੀ ਵਰਤੋਂ ਰਾਹੀਂ ਇਸ ਨੂੰ ਕੋਮਲ ਰੂਪ ਵਿਚ ਵਿਕਸਾਇਆ ਹੈ, ਉਥੇ ਨਾਲ ਹੀ ਨਿੱਕੀ ਕਵਿਤਾ ਨੂੰ ਸ਼ਾਬਦਿਕ ਕਲਾ ਜਾਣ ਕੇ ਇਸ ਦੀ ਸਾਧਨਾ ਵੀ ਕੀਤੀ ਹੈ। ਉਨ੍ਹਾਂ ਨੇ ਇਕ ਕਲਾਕਾਰ ਵਾਂਗੂ ਨਿਕੀਆਂ ਕਵਿਤਾਵਾਂ ਵਿਚ ਸ਼ਬਦਾਂ ਨੂੰ ਛਿੱਲ-ਤਰਾਸ਼ ਕੇ ਵਰਤਣ ਦੀ ਲੀਹ ਨੂੰ ਸ਼ੁਰੂ ਕੀਤਾ ਹੈ।

ਭਾਈ ਸਾਹਿਬ ਇਕ ਯੁਗ ਕਵੀ ਸਨ। ਉਨ੍ਹਾਂ ਨੇ ਆਪਣੇ ਤੋਂ ਪਿਛੋਂ ਆਉਣ ਵਾਲੇ ਹਰ ਕਵੀ ਨੂੰ ਕਿਸੇ ਨਾ ਕਿਸੇ ਰੂਪ ਵਿਚ ਪ੍ਰਭਾਵਿਤ ਕੀਤਾ ਹੈ। ਪ੍ਰੋ. ਪੂਰਨ ਸਿੰਘ (ਖੁਲ੍ਹੇ ਘੁੰਡ, ਬਾਰ ਦੇ ਰੰਗ), ਧਨੀ ਰਾਮ ਚਾਤ੍ਰਿਕ (ਚੰਦਨਵਾੜੀ, ਨਵਾਂ ਜਹਾਨ), ਡਾ. ਮੋਹਨ ਸਿੰਘ ਦੀਵਾਨਾ (ਮਸਤੀ, ਧੁਪ ਛਾਂ), ਅੰਮ੍ਰਿਤਾ ਪ੍ਰੀਤਮ (ਅੰਮ੍ਰਿਤ ਲਹਿਰਾਂ, ਜਿਉਂਦਾ ਜੀਵਨ, ਤੇਲ ਧੋਤੇ ਫੁੱਲ), ਡਾ. ਗੋਪਾਲ ਸਿੰਘ (ਅਨਹਦ ਨਾਦ, ਝਨਾਂ,

(ਬਾਕੀ ਪੰਨਾ 11 ਤੇ)

# ਆਧੁਨਿਕ ਪੰਜਾਬੀ ਸਾਹਿਤ ਦੇ ਪਿਤਾਮਾ

❖ ਰੂਪ ਸਿੰਘ

ਆਧੁਨਿਕ ਪੰਜਾਬੀ ਸਾਹਿਤ ਦੇ ਪਿਤਾਮਾ, ਭਾਈ ਵੀਰ ਸਿੰਘ ਜੀ ਦਾ ਜਨਮ 5 ਦਸੰਬਰ, 1872 ਈ. ਨੂੰ ਇਕ ਸਨਮਾਨਿਤ ਸਿੱਖ ਪਰਿਵਾਰ ਵਿੱਚ ਹੋਇਆ। ਭਾਈ ਸਾਹਿਬ ਦੇ ਪਿਤਾ ਡਾ. ਚਰਨ ਸਿੰਘ ਅਤੇ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ ਸਿੰਘ ਸਭਾ ਲਹਿਰ ਦੇ ਆਗੂਆਂ ਵਿਚੋਂ ਸਨ। ਡਾ. ਚਰਨ ਸਿੰਘ ਹਿੰਦੀ ਤੇ ਬ੍ਰਿਜ ਭਾਸ਼ਾ ਦੇ ਵਿਦਵਾਨ ਲਿਖਾਰੀ ਅਤੇ ਅੰਗਰੇਜ਼ੀ-ਫਾਰਸੀ ਭਾਸ਼ਾ ਦੇ ਚੰਗੇ ਵਾਕਫ਼ਕਾਰ ਸਨ। ਗਿਆਨੀ ਹਜ਼ਾਰਾ ਸਿੰਘ ਵੀ ਸਥਾਪਤ ਅਨੁਵਾਦਕ ਤੇ ਕਵੀ ਸਨ, ਜਿਨ੍ਹਾਂ ਨੇ ਉਰਦੂ-ਫ਼ਾਰਸੀ ਦੀਆਂ ਬਹੁਤ ਸਾਰੀਆਂ ਪੁਸਤਕਾਂ ਦਾ ਅਨੁਵਾਦ ਮਾਤ-ਭਾਸ਼ਾ ਵਿਚ ਕੀਤਾ। ਗਿਆਨੀ ਹਜ਼ਾਰਾ ਸਿੰਘ ਨੇ ਵਿਸ਼ਵ ਪ੍ਰਸਿੱਧ ਪੁਸਤਕਾਂ 'ਗੁਲਸਤਾਂ' ਤੇ 'ਬੋਸਤਾਂ' ਦਾ ਪੰਜਾਬੀ ਕਾਵਿ ਰੂਪ ਵਿਚ ਅਨੁਵਾਦ ਵੀ ਕੀਤਾ। ਭਾਈ ਸਾਹਿਬ ਦਾ ਬਚਪਨ ਗਿਆਨੀ ਹਜ਼ਾਰਾ ਸਿੰਘ ਪਾਸ ਹੀ ਬੀਤਿਆ। ਇਕ ਦਿਨ ਗਿਆਨੀ ਜੀ ਕਿਸੇ ਪੁਸਤਕ ਦਾ ਅਨੁਵਾਦ ਕਰ ਰਹੇ ਸਨ ਤਾਂ ਭਾਈ ਵੀਰ ਸਿੰਘ ਨੇ ਉਨ੍ਹਾਂ ਨੂੰ ਕਿਹਾ, "ਤੁਸੀਂ ਲੋਕਾਂ ਦੀਆਂ ਰਚਨਾਵਾਂ ਦਾ ਉਲੱਥਾ ਕਰਦੇ ਰਹਿੰਦੇ ਹੋ, ਆਪਣੀ ਕੋਈ ਨਵੀਂ ਰਚਨਾ ਕਿਉਂ ਨਹੀਂ ਕਰ ਲੈਂਦੇ?" ਗਿਆਨੀ ਜੀ ਨੇ ਸਹਿਜ ਸੁਭਾ ਕਿਹਾ, 'ਬਰਖ਼ੁਰਦਾਰ, ਮੈਂ ਤਾਂ ਨਹੀਂ ਕਰ ਸਕਿਆ ਪਰ ਤੂੰ ਜ਼ਰੂਰ ਕਰੇਂਗਾ।" ਸਮੇਂ ਦੇ ਬੀਤਣ ਨਾਲ ਗਿਆਨੀ ਜੀ ਦਾ ਇਹ ਵਾਕ ਇਨ-ਬਿਨ ਪੂਰਾ ਹੋਇਆ।

ਇਸ ਤਰ੍ਹਾਂ ਭਾਈ ਵੀਰ ਸਿੰਘ ਦੀ ਸ਼ਖ਼ਸੀਅਤ ਦਾ ਵਿਕਾਸ ਧਾਰਮਿਕ ਵਾਤਾਵਰਨ ਤੇ ਵਿਦਵਾਨਾਂ ਦੀ ਸੰਗਤ ਵਿੱਚ ਹੋਇਆ। ਭਾਈ ਸਾਹਿਬ ਨੂੰ ਸਮੇਂ ਅਨੁਸਾਰੀ ਵਿੱਦਿਆ ਦਿਵਾਉਣ ਦਾ ਪ੍ਰਬੰਧ ਕੀਤਾ ਗਿਆ। ਉਰਦੂ-ਫ਼ਾਰਸੀ ਦੀ ਜਾਣਕਾਰੀ ਇਕ ਮੁੱਲਾਂ ਪਾਸੋਂ ਪ੍ਰਾਪਤ ਕਰ, ਪੰਜਾਬੀ ਭਾਸ਼ਾ ਦਾ ਗਿਆਨ, ਗਿਆਨੀ ਹਰਭਜਨ ਸਿੰਘ ਹੁਰਾਂ ਪਾਸੋਂ ਹਾਸਲ ਕੀਤਾ। ਅੱਠ ਸਾਲ ਦੀ ਉਮਰ ਵਿਚ ਭਾਈ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਮੁਕੰਮਲ ਕੀਤਾ। 1891 ਈ. ਵਿਚ ਚਰਚ ਮਿਸ਼ਨ ਸਕੂਲ ਅੰਮ੍ਰਿਤਸਰ 'ਚੋਂ ਐਂਟਰੈਂਸ ਦਾ ਇਮਤਿਹਾਨ ਜ਼ਿਲ੍ਹੇ ਭਰ ਵਿਚੋਂ ਅੱਵਲ ਰਹਿ ਕੇ ਪਾਸ ਕੀਤਾ। ਅਜੇ ਭਾਈ ਸਾਹਿਬ ਸਕੂਲੀ ਵਿੱਦਿਆ ਹੀ ਪ੍ਰਾਪਤ ਕਰ ਰਹੇ ਸਨ ਕਿ ਇਨ੍ਹਾਂ ਦਾ ਵਿਆਹ 1896 ਈ. ਵਿੱਚ ਸ੍. ਨਰਾਇਣ ਸਿੰਘ ਦੀ ਸਪੁੱਤਰੀ ਬੀਬੀ ਚਤਰ ਕੌਰ ਨਾਲ ਕਰ ਦਿੱਤਾ ਗਿਆ। ਦਸਵੀਂ ਜਮਾਤ ਕਰ ਲੈਣ ਤੇ ਮਾਤਾ-ਪਿਤਾ ਨੂੰ ਇਨ੍ਹਾਂ ਦੇ ਰੁਜ਼ਗਾਰ ਦਾ ਫ਼ਿਕਰ ਹੋਇਆ। ਦੋ-ਤਿੰਨ ਥਾਵਾਂ ਤੋਂ ਨੌਕਰੀ ਦੇ ਸੱਦਾ-ਪੱਤਰ ਵੀ ਪ੍ਰਾਪਤ ਹੋਏ ਪਰ ਭਾਈ ਸਾਹਿਬ ਅਜ਼ਾਦ ਤਬੀਅਤ ਦੇ ਮਾਲਕ ਸਨ, ਸੋ ਕਿਸੇ ਦੀ ਨੌਕਰੀ ਕਰਨੀ ਮੁਨਾਸਬ ਨਾ ਸਮਝੀ ਤੇ ਸ੍. ਵਜ਼ੀਰ ਸਿੰਘ ਨਾਲ ਮਿਲ ਕੇ ਅੰਮ੍ਰਿਤਸਰ ਵਿੱਚ ਹੀ 'ਵਜ਼ੀਰ ਹਿੰਦ ਪ੍ਰੈਸ' ਲਗਵਾ ਲਿਆ। ਪਹਿਲਾਂ ਇਕ ਪੱਥਰ ਛਪਾਈ ਲਈ ਕਿਰਾਏ 'ਤੇ ਲਿਆ ਗਿਆ। ਭਾਈ ਵੀਰ ਸਿੰਘ ਹੁਰਾਂ ਨੇ ਆਪਣੀ ਲਗਨ, ਸਖਤ ਮਿਹਨਤ, ਸਿਦਕ ਦਿਲੀ ਸਦਕਾ ਪ੍ਰੈਸ ਨੂੰ ਇਨ੍ਹਾਂ ਕਾਮਯਾਬ ਕੀਤਾ ਕਿ ਦੂਰੋਂ-ਦੂਰੋਂ ਇਸ ਪ੍ਰੈਸ ਨੂੰ ਲੋਕ ਦੇਖਣ ਆਉਣ ਲਗੇ।

1899 ਈ. ਭਾਈ ਵੀਰ ਸਿੰਘ ਨੇ 'ਖਾਲਸਾ ਸਮਾਚਾਰ' ਨਾਂ ਦਾ ਹਫ਼ਤਾਵਾਰੀ ਅਖ਼ਬਾਰ ਜਾਰੀ ਕੀਤਾ ਜੋ ਨਿਰੰਤਰ ਜਾਰੀ ਹੈ। 1893 ਈ. ਵਿੱਚ ਖਾਲਸਾ ਟ੍ਰੈਕਟ ਸੁਸਾਇਟੀ ਦੀ ਨੀਂਹ ਰੱਖੀ ਗਈ ਜਿਸ ਨੇ ਦੁ-ਮਾਸਿਕ ਪਰਚਾ 'ਨਿਰਗੁਣੀਆਰਾ' ਪ੍ਰਕਾਸ਼ਤ ਕਰਨਾ ਸ਼ੁਰੂ ਕੀਤਾ ਜੋ ਇਕ ਸ਼ਤਾਬਦੀ ਪੂਰੀ ਕਰ ਗਿਆ। ਸ਼ਾਇਦ ਪੰਜਾਬੀ ਦਾ ਇਹ ਪਹਿਲਾ ਅਜਿਹਾ ਪਰਚਾ ਹੈ ਜੋ ਨਿਰਵਿਘਨ ਪ੍ਰਕਾਸ਼ਤ ਹੋ ਰਿਹਾ ਹੈ ਭਾਵੇਂ ਕਿ ਇਸ ਵਿੱਚ ਨਵੀਨਤਾ ਲਿਆਉਣ ਦੇ ਯਤਨ ਕੀਤੇ ਗਏ ਪਰ ਜ਼ਿਆਦਾਤਰ ਭਾਈ ਵੀਰ ਸਿੰਘ ਦੇ ਲੇਖਾਂ ਨੂੰ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ।

ਭਾਈ ਵੀਰ ਸਿੰਘ, ਸਿੰਘ ਸਭਾ ਲਹਿਰ ਦੇ ਪੈਦਾ ਕੀਤੇ ਵਿਦਵਾਨਾਂ-ਸਾਹਿਤਕਾਰਾਂ ਵਿਚੋਂ ਸਿਰਮੌਰ ਹਨ। ਸਿੰਘ ਸਭਾ ਲਹਿਰ ਦਾ ਜਨਮ, ਸਿੱਖ ਸਮਾਜ ਵਿੱਚ ਆਈਆਂ ਸਿਧਾਂਤਕ ਕਮਜ਼ੋਰੀਆਂ ਤੇ ਅਮਲੀ ਗਿਰਾਵਟ ਤੋਂ ਹੋਇਆ। ਸਿੱਖ ਸਮਾਜ ਵਿੱਚ ਬ੍ਰਾਹਮਣਵਾਦ ਪੂਰੀ ਤਰ੍ਹਾਂ ਛਾਇਆ ਹੋਇਆ ਸੀ। ਜਿਨ੍ਹਾਂ ਵਹਿਮਾਂ-ਭਰਮਾਂ, ਭੇਖਾਂ-ਪਾਖੰਡਾਂ, ਰਸਮਾਂ-ਰਿਵਾਜਾਂ ਤੋਂ ਗੁਰਮਤਿ ਵਿਚਾਰਧਾਰਾ ਨੇ ਵਰਜਿਆ ਸੀ, ਉਹ ਫਿਰ ਪੂਰੀ ਤਰ੍ਹਾਂ ਸਿੱਖ ਜੀਵਨ-ਜਾਚ ਵਿਚ ਘਰ ਕਰ ਚੁੱਕੀਆਂ ਸਨ। ਆਪ ਜੀ ਨੇ ਕੌਮ ਨੂੰ ਜਾਗ੍ਰਿਤ ਕਰਨ ਤੇ ਆਪਣੇ ਅਮੀਰ ਵਿਰਸੇ ਤੋਂ ਜਾਣੂ ਕਰਵਾਉਣ ਲਈ ਦੋ ਆਦਰਸ਼ ਨੀਅਤ ਕੀਤੇ— ਪਹਿਲਾ ਵਿੱਦਿਆ ਦਾ ਪ੍ਰਚਾਰ-ਪ੍ਰਸਾਰ ਤੇ ਦੂਸਰਾ ਮਾਂ ਬੋਲੀ ਵਿੱਚ ਸਾਹਿਤ ਸਿਰਜਣਾ, ਤਾਂ ਜੋ 'ਬੋਲੀ ਅਵਰ ਤੁਮਾਰੀ' ਤੋਂ ਨਿਜਾਤ ਪ੍ਰਾਪਤ ਹੋ ਸਕੇ। ਪਹਿਲੇ ਆਦਰਸ਼ ਨੂੰ ਪ੍ਰਾਪਤ ਕਰਨ ਲਈ ਐਜੂਕੇਸ਼ਨ ਕਮੇਟੀ ਦਾ ਗਠਨ ਕੀਤਾ ਗਿਆ। ਇਸ ਕਮੇਟੀ ਨੂੰ ਸਫਲ ਕਰਨ ਲਈ ਭਾਈ ਵੀਰ ਸਿੰਘ ਨੇ ਆਪਣੇ ਸਾਰੇ ਨਿੱਜੀ ਰੁਝੇਵਿਆਂ ਦਾ ਤਿਆਗ ਕਰ, ਦਿਨ-ਰਾਤ ਇਕ ਕਰ ਦਿਤਾ। ਇਸ ਕਮੇਟੀ ਦੀ ਸਫ਼ਲਤਾ ਦਾ ਅੰਦਾਜ਼ਾ ਚੀਫ਼ ਖਾਲਸਾ ਦੀਵਾਨ ਵਲੋਂ ਚਲਾਈਆਂ ਜਾ ਰਹੀਆਂ ਵਿੱਦਿਅਕ ਸੰਸਥਾਵਾਂ ਤੋਂ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਇਸ ਕਮੇਟੀ ਨੂੰ ਇਥੋਂ ਤਕ ਪਹੁੰਚਾਣ ਪਿਛੇ ਭਾਈ ਸਾਹਿਬ ਦਾ ਹੀ ਹੱਥ ਸੀ।

ਕੌਮ ਨੂੰ ਜਾਗ੍ਰਤ ਕਰਨ ਤੇ ਆਪਣੇ ਅਮੀਰ ਵਿਰਸੇ ਨਾਲ ਜੋੜਨ ਲਈ ਭਾਈ ਸਾਹਿਬ ਨੇ ਸਾਰਾ ਜੀਵਨ ਸਾਹਿਤ ਸਿਰਜਣਾ ਹਿਤ ਲਗਾ ਦਿੱਤਾ। ਹਮੇਸ਼ਾਂ ਹਾਰੀਆਂ ਹੋਈਆਂ ਕੌਮਾਂ ਤੇ ਬੁਜ਼ਦਿਲ ਹੋ ਚੁੱਕੇ ਲੋਕਾਂ ਨੂੰ ਅਮੀਰ ਸਾਹਿਤ ਨੇ ਨਵ-ਜੀਵਨ ਪ੍ਰਦਾਨ ਕੀਤਾ। ਭਾਈ ਸਾਹਿਬ ਦੀਆਂ ਸਾਹਿਤਕ ਕਿਰਤਾਂ ਨੇ ਇਸ ਕਾਰਜ ਨੂੰ ਕਰਨ ਲਈ ਭਰਪੂਰ ਹਿੱਸਾ ਪਾਇਆ। ਭਾਈ ਸਾਹਿਬ ਦੀਆਂ ਸਾਹਿਤਕ ਕਿਰਤਾਂ ਦੀ ਵਰਗ-ਵੰਡ ਇਸ ਤਰ੍ਹਾਂ ਕਰ ਸਕਦੇ ਹਾਂ:

**ਜੀਵਨੀ ਰੂਪ**

1) ਗੁਰੂ ਨਾਨਕ ਚਮਤਕਾਰ (ਦੋ ਭਾਗ)
2) ਅਸ਼ਟ ਗੁਰ ਚਮਤਕਾਰ
3) ਕਲਗੀਧਰ ਚਮਤਕਾਰ

**ਕਵਿਤਾ ਰੂਪ**

1) ਲਹਿਰਾਂ ਦੇ ਹਾਰ
2) ਬਿਜਲੀਆਂ ਦੇ ਹਾਰ
3) ਕੰਬਦੀ ਕਲਾਈ
4) ਮੇਰੇ ਸਾਈਆਂ ਜੀਓ

**ਨਾਵਲ ਰੂਪ**

1) ਸੁੰਦਰੀ

2) ਬਿਜੈ ਸਿੰਘ
3) ਸਤਵੰਤ ਕੌਰ
4) ਬਾਬਾ ਨੌਧ ਸਿੰਘ

**ਖੋਜ ਤੇ ਵਿਆਖਿਆ**

1) ਸ੍ਰੀ ਗੁਰੂ ਗ੍ਰੰਥ ਕੋਸ਼
2) ਸੰਥਿਆ ਪੋਥੀਆਂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

**ਸੰਪਾਦਨ**

1) ਗੁਰ ਪ੍ਰਤਾਪ ਸੂਰਜ ਗ੍ਰੰਥ
2) ਪੁਰਾਤਨ ਜਨਮਸਾਖੀ
3) ਭਾਈ ਗੁਰਦਾਸ ਵਾਰਾਂ, ਕਬਿੱਤ-ਸਵੱਯੇ

**ਟ੍ਰੈਕਟ ਰਚਨਾ**

1891 ਤੋਂ 1957 ਤਕ ਲਗਭਗ 200 ਟ੍ਰੈਕਟਾਂ ਦੀ ਰਚਨਾ।

ਭਾਈ ਵੀਰ ਸਿੰਘ ਬਹੁਤ ਸਾਰੀਆਂ ਪੰਥਕ ਸੰਸਥਾਵਾਂ ਦੇ ਸੰਸਥਾਪਕ, ਸੰਚਾਲਕ ਤੇ ਮੈਂਬਰ ਸਨ ਜਿਨ੍ਹਾਂ ਵਿਚੋਂ ਪ੍ਰਮੁੱਖ ਖਾਲਸਾ ਟ੍ਰੈਕਟ ਸੁਸਾਇਟੀ (1893), ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ (1902), ਸੈਂਟਰਲ ਖਾਲਸਾ ਯਤੀਮਖਾਨਾ (1904), ਸਿੱਖ ਐਜੂਕੇਸ਼ਨ ਕਮੇਟੀ ਤੇ ਸੈਂਟਰਲ ਖਾਲਸਾ ਪ੍ਰਚਾਰਕ ਵਿਦਿਆਲਾ, ਤਰਨਤਾਰਨ (1908) ਗੁਰਦੁਆਰਾ ਹੇਮਕੁੰਟ ਟ੍ਰਸਟ (1926), ਸੈਂਟਰਲ ਸੂਰਮਾ ਸਿੰਘ ਆਸ਼ਰਮ (1935), ਫਰੀ ਹੋਮਿਓਪੈਥਿਕ ਹਸਪਤਾਲ (1943) ਆਦਿ ਪੰਥਕ ਸੰਸਥਾਵਾਂ ਅਤੇ ਖਾਲਸਾ ਕਾਲਜ ਨੂੰ ਅੰਮ੍ਰਿਤਸਰ ਪੰਥਕ ਪ੍ਰਬੰਧ ਵਿੱਚ ਲਿਆਉਣ ਤੇ ਪੰਜਾਬ ਐਂਡ ਸਿੰਧ ਬੈਂਕ ਆਰੰਭ ਕਰਨ ਵਿੱਚ ਪ੍ਰਮੁੱਖ ਹੱਥ ਭਾਈ ਸਾਹਿਬ ਦਾ ਹੀ ਸੀ।

ਆਪ ਜੀ ਦੀ ਕਲਮੀ ਸੇਵਾ ਅਥਵਾ ਸਾਹਿਤਕ ਕਿਰਤਾਂ ਨੂੰ ਪੰਜਾਬੀਆਂ ਅਤੇ ਪੰਜਾਬੀ-ਪ੍ਰੇਮੀਆਂ ਨੇ ਭਰਪੂਰ ਹੁੰਗਾਰਾ ਦਿੱਤਾ। ਬਹੁਤ ਸਾਰੀਆਂ ਲਿਖਤਾਂ ਦਾ ਹਿੰਦੀ ਤੇ ਅੰਗਰੇਜ਼ੀ 'ਚ ਉਲੱਥਾ ਹੋਇਆ। ਲਹਿਰਾਂ ਦੇ ਹਾਰ ਤੇ ਕੁਝ ਹੋਰ ਕਵਿਤਾਵਾਂ ਦਾ ਅੰਗਰੇਜ਼ੀ ਵਿਚ ਅਨੁਵਾਦ ਪ੍ਰਸਿੱਧ ਦਾਰਸ਼ਨਿਕ ਕਵੀ ਪ੍ਰੋ. ਪੂਰਨ ਸਿੰਘ ਨੇ ਕੀਤਾ। ਮੇਰੇ ਸਾਈਆਂ ਜੀਓ ਨੂੰ ਸਾਹਿਤ ਅਕਾਦਮੀ ਦਾ ਸਨਮਾਨ ਪ੍ਰਾਪਤ ਹੋਇਆ। 1949 ਈ. ਵਿੱਚ ਪੰਜਾਬੀ ਯੂਨੀ. ਵੱਲੋਂ ਭਾਈ ਵੀਰ ਸਿੰਘ ਨੂੰ ਉਨ੍ਹਾਂ ਦੀਆਂ ਸਾਹਿਤਕ ਕਿਰਤਾਂ ਦੇ ਸਤਿਕਾਰ ਵਜੋਂ 'ਡਾਕਟਰ ਆਫ਼ ਓਰੀਐਂਟਲ ਲਿਟਰੇਚਰ' ਦੀ ਡਿਗਰੀ ਪ੍ਰਦਾਨ ਕੀਤੀ ਗਈ। 1952 ਈ. ਵਿੱਚ ਮੁੰਬਈ ਵਿੱਚ ਹੋਈ ਸਰਬ ਹਿੰਦ ਸਿੱਖ ਵਿੱਦਿਅਕ ਕਾਨਫਰੰਸ ਸਮੇਂ ਇਨ੍ਹਾਂ ਨੂੰ 'ਅਭਿਨੰਦਨ ਗ੍ਰੰਥ' ਭੇਂਟ ਕੀਤਾ ਗਿਆ। ਏਸੇ ਹੀ ਸਾਲ ਇਨ੍ਹਾਂ ਨੂੰ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਸਰਕਾਰੀ ਤੌਰ 'ਤੇ ਮੈਂਬਰ ਨਾਮਜ਼ਦ ਕੀਤਾ ਗਿਆ। 1956 ਈ. ਵਿੱਚ ਗਣਰਾਜ ਦਿਵਸ 'ਤੇ ਭਾਰਤ ਸਰਕਾਰ ਵੱਲੋਂ ਭਾਈ ਵੀਰ ਸਿੰਘ ਜੀ ਨੂੰ "ਪਦਮ ਭੂਸ਼ਨ" ਦੇ ਸਨਮਾਨ ਨਾਲ ਸਨਮਾਨਿਤ ਕੀਤਾ ਗਿਆ।

ਜੂਨ, 1957 ਈ. ਦੇ ਪਹਿਲੇ ਹਫਤੇ ਭਾਈ ਸਾਹਿਬ ਨੂੰ ਬੁਖਾਰ ਹੋ ਗਿਆ, ਜੋ ਲਗਾਤਾਰ ਜਾਰੀ ਰਿਹਾ ਤੇ ਓੜਕ ਜਾਨ-ਲੇਵਾ ਸਾਬਤ ਹੋਇਆ। ਸਿਹਤ ਦਿਨੋਂ-ਦਿਨ ਕਮਜ਼ੋਰ ਹੁੰਦੀ ਗਈ ਪਰ ਆਲਸ-ਸੁਸਤੀ ਜੀਵਨ ਭਰ ਇਨ੍ਹਾਂ ਦੇ ਨੇੜੇ ਨਹੀਂ ਸੀ ਲੱਗੇ। ਡਾਕਟਰਾਂ, ਮਿੱਤਰਾਂ, ਸੱਜਣਾਂ, ਸਨੇਹੀਆਂ ਨੇ ਆਪ ਨੂੰ ਮੁਕੰਮਲ ਅਰਾਮ ਕਰਨ ਦੀ ਸਲਾਹ ਦਿਤੀ ਪਰ ਜਿਹੜੇ ਲੋਕਾਂ ਨੂੰ "ਇਹ" ਉਪਦੇਸ਼ ਕਰਦੇ ਹੋਣ ਉਹ ਆਪ ਕਿਵੇਂ ਅਰਾਮ ਕਰ ਸਕਦੇ ਹਨ।

**ਸੀਨੇ ਖਿਚ ਜਿਨ੍ਹਾਂ ਨੇ ਖਾਧੀ, ਉਹ ਕਰ ਅਰਾਮ ਨਹੀਂ ਬਹਿੰਦੇ। ਨਿਹੁੰ ਵਾਲੇ ਨੈਣਾਂ ਕੀ ਨੀਂਦਰ? ਉਹ ਦਿਨੇ ਰਾਤ ਪਏ ਵਹਿੰਦੇ।**

ਅੰਤ 10 ਜੂਨ, 1957 ਈ. ਨੂੰ ਆਧੁਨਿਕ ਪੰਜਾਬੀ ਸਾਹਿਤ ਦਾ ਪਿਤਾਮਾ, ਕਾਦਰ ਦੀ ਕੁਦਰਤ ਦਾ ਪ੍ਰੀਤਵਾਨ ਇਹ ਕਵੀ ਸਭ ਨੂੰ ਸਦਾ ਲਈ ਅਲਵਿਦਾ ਕਹਿ ਗਿਆ ਪਰ ਆਪਣੀਆਂ ਸਾਹਿਤਕ ਕਿਰਤਾਂ ਸਦਕਾ ਹਮੇਸ਼ਾਂ-ਹਮੇਸ਼ਾਂ ਲਈ ਅਮਰ ਹੋ ਗਿਆ।

ਸੰਖੇਪ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਭਾਈ ਵੀਰ ਸਿੰਘ ਦੀ ਸ਼ਖ਼ਸੀਅਤ ਚੁੰਬਕੀ ਸ਼ਕਤੀ ਰੱਖਦੀ ਸੀ। ਉਨ੍ਹਾਂ ਲਈ ਕੋਈ ਮੇਰ-ਤੇਰ ਨਹੀਂ ਸੀ, ਜਿਸ ਨੂੰ ਵੀ ਉਹ ਮਿਲੇ, ਉਸ ਨੂੰ ਹੀ ਆਪਣਾ ਬਣਾ ਲਿਆ। ਕੌਮੀ ਜਾਗ੍ਰਤੀ ਲਿਅਉਣ, ਮਾਂ ਬੋਲੀ ਨੂੰ ਸਤਿਕਾਰ ਦਿਵਾਉਣ ਤੇ ਧਰਮ ਪ੍ਰਚਾਰ-ਪ੍ਰਸਾਰ ਹਿਤ ਜੋ ਹਿੱਸਾ ਭਾਈ ਸਾਹਿਬ ਨੇ ਪਾਇਆ ਉਹ ਇਕ ਲੇਖ ਵਿੱਚ ਲਿਖ ਸਕਣਾ ਅਸੰਭਵ ਹੈ। ਬਹੁਤ ਸਾਰੇ ਵਿਅਕਤੀ ਉਨ੍ਹਾਂ ਦੇ ਜੀਵਨ ਤੇ ਰਹਿਣੀ-ਬਹਿਣੀ ਤੋਂ ਪ੍ਰਭਾਵਿਤ ਹੋ 'ਨਾਨਕ ਨਿਰਮਲ ਪੰਥ' ਦੇ ਪਾਂਧੀ ਬਣੇ। ਭਾਈ ਵੀਰ ਸਿੰਘ ਦੀ 'ਸ਼ਖ਼ਸੀਅਤ' ਅਤੇ 'ਸਾਹਿਤ' ਤੋਂ ਪ੍ਰਭਾਵਿਤ ਦੋ 'ਸ਼ਖ਼ਸੀਅਤਾਂ' ਦੀ ਉਦਾਹਰਣ ਨਾਲ ਇਸ ਲੇਖ ਨੂੰ ਅਸੀਂ ਪੂਰਾ ਕਰਦੇ ਹਾਂ:

ਪਹਿਲੀ ਸ਼ਖ਼ਸੀਅਤ ਹਨ, ਮਾਸਟਰ ਤਾਰਾ ਸਿੰਘ ਜੋ ਸ਼੍ਰੋਮਣੀ ਅਕਾਲੀ ਦਲ ਦੇ ਆਗੂ ਵਜੋਂ ਸਿੱਖ ਕੌਮ ਦੀ ਲੱਗਭੱਗ 40 ਸਾਲ ਅਗਵਾਈ ਕਰਦੇ ਰਹੇ। ਆਪ ਪਹਿਲਾਂ ਸਿੱਖੀ ਸਰੂਪ ਵਿੱਚ ਨਹੀਂ ਸਨ। ਜਦ ਉਨ੍ਹਾਂ ਭਾਈ ਵੀਰ ਸਿੰਘ ਦੀ ਪਹਿਲੀ ਗਲਪ ਰਚਨਾ "ਸੁੰਦਰੀ" ਪੜ੍ਹੀ ਤਾਂ ਉਹ ਏਨੇ ਪ੍ਰਭਾਵਿਤ ਹੋਏ ਕਿ ਸਿੱਖੀ ਸਰੂਪ ਧਾਰਣ ਕਰ ਲਿਆ।

ਦੂਸਰੀ ਉਦਾਹਰਣ ਪ੍ਰਸਿੱਧ ਦਾਰਸ਼ਨਿਕ, ਲੇਖਕ, ਕਵੀ ਪ੍ਰੋ. ਪੂਰਨ ਸਿੰਘ ਦੀ ਹੈ।

ਪ੍ਰੋ. ਪੂਰਨ ਸਿੰਘ ਉੱਚ ਵਿਦਿਆ ਦੀ ਪ੍ਰਾਪਤੀ ਹਿਤ ਜਪਾਨ ਗਏ ਜਿਥੇ ਆਪਣੇ ਅਨਮੋਲ ਵਿਰਸੇ "ਸਿੱਖੀ" ਤੋਂ ਵੀ ਦੂਰ ਹੋ ਸੰਨਿਆਸ ਧਾਰਣ ਕਰ ਲਿਆ। ਦੇਸ਼ ਪਰਤਣ 'ਤੇ ਭਾਈ ਵੀਰ ਸਿੰਘ ਦੀ ਸੰਗਤ ਦਾ ਹੀ ਚਮਤਕਾਰ ਸੀ ਕਿ ਆਪ ਫਿਰ ਗੁਰਸਿੱਖ ਸਜ ਗਏ।

ਭਾਈ ਵੀਰ ਸਿੰਘ ਦੀ ਸ਼ਖ਼ਸੀਅਤ ਤੇ ਸਾਹਿਤਕ ਪ੍ਰਤਿਭਾ ਨੂੰ ਡਾ. ਰਤਨ ਸਿੰਘ ਜੱਗੀ ਨੇ ਵੀਹਵੀਂ ਸਦੀ ਦਾ ਭਾਈ ਗੁਰਦਾਸ ਕਿਹਾ ਹੈ। ਭਾਵੇਂ ਕਿ ਇਹ ਮੁਕਾਬਲਾ ਕਰਨਾ ਠੀਕ ਨਹੀਂ ਪਰ ਅਸੀਂ ਕਹਿ ਸਕਦੇ ਹਾਂ ਕਿ ਭਾਈ ਗੁਰਦਾਸ ਜੀ ਤੋਂ ਪਿਛੋਂ ਭਾਈ ਵੀਰ ਸਿੰਘ ਦਾ ਹੀ ਨਾਮ ਆਉਂਦਾ ਹੈ।

*('ਪ੍ਰਮੁਖ ਸਿੱਖ ਸ਼ਖ਼ਸੀਅਤਾਂ' 'ਚੋਂ)*

❑ ❑ ❑ ❑ ❑

## ਹੰਸ

ਉੱਚੀ ਉੱਚੀ ਚੋਟੀਆਂ 'ਚ
ਬਰਫਾਂ ਦੇ ਘੇਰਿਆਂ 'ਚ
ਠੰਢੇ ਠੰਢੇ ਨੀਰਾਂ ਉਤੇ
ਹੈਨ ਮੇਰੀਆਂ ਤਾਰੀਆਂ।

ਅੰਬਰਾਂ ਦੇ ਨੀਲਾਂ ਵਿਚ
ਗਗਨਾਂ ਦੇ ਡੂੰਘਾਂ ਵਿਚ
ਬੱਦਲਾਂ ਤੋਂ ਉੱਚੇ ਉਡ
ਲਾਵਾਂ ਮੈਂ ਉਡਾਰੀਆਂ।

ਮੋਤੀਆਂ ਦੀ ਚੋਗ ਮੇਰੀ
ਕਰਾਂ ਵੱਖ ਦੁੱਧੋਂ ਪਾਣੀ,
ਤੁਰਾਂ ਜਦੋਂ ਧਰਤਿ ਤਦੋਂ
ਚਾਲਾਂ ਪੈਣ ਨਜਾਰੀਆਂ।

'ਉੱਚੇ' ਵਲ 'ਦੀਦ' ਲਾਈ,
'ਉੱਚੇ' ਉੱਤੋਂ 'ਝਾਤ' ਪਾਈ
'ਦੀਦ' 'ਝਾਤ' ਖਿੱਚ ਖਾਧੀ
ਮਿਲੀਆਂ ਏ ਉਡਾਰੀਆਂ।

*– ਸਾਹਿਤਕ ਕਲੀਆਂ 'ਚੋਂ*

# "ਬਿਜੈ ਸਿੰਘ" ਭਾਈ ਵੀਰ ਸਿੰਘ ਜੀ ਦਾ ਜੀਉਂਦਾ ਕਿਰਦਾਰ

❖ ਮਨਜੀਤ ਸਿੰਘ ਪਸਰੀਚਾ

ਭਾਈ ਵੀਰ ਸਿੰਘ ਨੇ ਕੌਮ ਨੂੰ ਜਾਗ੍ਰਤ ਕਰਨ ਤੇ ਆਪਣੇ ਅਮੀਰ ਵਿਰਸੇ ਨਾਲ ਜੋੜਨ ਲਈ ਸਾਰਾ ਜੀਵਨ ਸਾਹਿਤ ਸਿਰਜਣਾ ਹਿਤ ਲਗਾ ਦਿੱਤਾ। ਆਪਨੇ ਧਾਰਮਿਕ ਵਿਰਸੇ ਨਾਲ ਜੋੜਨ ਲਈ ਹੇਠ ਲਿਖਿਆ ਸਾਹਿਤ ਰਚਿਆ-

ਜੀਵਨੀ ਰੂਪ

(1) ਗੁਰੂ ਨਾਨਕ ਚਮਤਕਾਰ (ਦੋ ਭਾਗ)
(2) ਅਸ਼ਟ ਗੁਰੂ ਚਮਤਕਾਰ
(3) ਕਲਗੀਧਰ ਚਮਤਕਾਰ

ਨਾਵਲ

(1) ਸੁੰਦਰੀ (1898)
(2) ਬਿਜੈ ਸਿੰਘ (1899-1900)
(3) ਸਤਵੰਤ ਕੌਰ (1900) (1927)
(4) ਬਾਬਾ ਨੌਧ ਸਿੰਘ (1921)

ਭਾਈ ਵੀਰ ਸਿੰਘ ਦੇ ਪੰਜਾਬੀ ਨਾਵਲ ਖੇਤਰ ਵਿਚ ਮੁੱਢਲੇ ਯਤਨ ਇਤਿਹਾਸਕ ਮਹੱਤਵ ਰਖਦੇ ਹਨ। ਪੰਜਾਬੀ ਮਾਂ ਬੋਲੀ ਵਲੋਂ ਉਸ ਸਮੇਂ ਬਹੁਤ ਬੇਧਿਆਨੀ ਵਰਤੀ ਜਾ ਰਹੀ ਸੀ। ਭਾਈ ਸਾਹਿਬ ਦੀਆਂ ਰਚਨਾਵਾਂ ਨੇ ਪੰਜਾਬੀ ਸਾਹਿਤ ਨੂੰ ਨਵੀਂ ਪ੍ਰੇਰਣਾ ਅਤੇ ਸ਼ਕਤੀ ਪ੍ਰਦਾਨ ਕੀਤੀ। ਉਨ੍ਹਾਂ ਪੰਜਾਬੀ ਭਾਸ਼ਾ ਨੂੰ ਨਵੀਂ ਸ਼ੈਲੀ ਰਿਦਮ ਤੇ ਨਵਾਂ ਵੇਗ ਦਿੱਤਾ। ਉਨ੍ਹਾਂ ਤੋਂ ਆਧੁਨਿਕ ਪੰਜਾਬੀ ਭਾਸ਼ਾ ਤੇ ਸਾਹਿਤ ਦਾ ਯੁੱਗ ਸ਼ੁਰੂ ਹੁੰਦਾ ਹੈ। ਉਹ ਇਕ ਮਹਾਨ ਵਿਦਵਾਨ ਤੇ ਕਵੀ ਹੀ ਨਹੀਂ ਸਗੋਂ ਇਕ ਮਹਾਨ ਲੇਖਕ, ਵਿੱਦਿਆਵੇਤਾ ਸਮਾਜ ਸੁਧਾਰਕ, ਸਫਲ ਸੰਯੋਜਕ, ਬੁੱਧੀ ਜੀਵੀ ਅਤੇ ਮਨੁੱਖਤਾ ਦੇ ਸੇਵਕ ਵੀ ਸਨ। ਉਦੋਂ ਹਿੰਦੀ ਦੇ ਅਸਰ ਹੇਠ ਸਾਹਿਤਕਾਰਾਂ ਤੇ ਵਿਦਵਾਨਾਂ ਦੀ ਭਾਸ਼ਾ ਬ੍ਰਿਜ ਗਿਣੀ ਜਾਂਦੀ ਸੀ। ਪੰਜਾਬੀ ਬੋਲੀ ਨੂੰ ਪੇਂਡੂ ਤੇ ਗਵਾਰ ਭਾਸ਼ਾ ਸਮਝਿਆ ਜਾਂਦਾ ਸੀ। ਅਜਿਹੇ ਸਮੇਂ ਭਾਈ ਵੀਰ ਸਿੰਘ ਨੇ ਪੰਜਾਬੀ ਨੂੰ ਅਪਣਾਇਆ ਅਤੇ ਅਜਿਹੇ ਉੱਚ ਪੱਧਰ ਦੀ ਸਾਹਿਤ ਰਚਨਾ ਕੀਤੀ ਕਿ ਪੰਜਾਬੀ ਨੂੰ ਸੱਭਿਅਕ ਬੋਲੀਆਂ ਦੀ ਅਗਲੀ ਕਤਾਰ ਵਿਚ ਲੈ ਆਂਦਾ।

ਅਸਲ ਵਿਚ ਪੰਜਾਬੀ ਨਾਵਲ ਦਾ ਮੁੱਢ ਭਾਈ ਵੀਰ ਸਿੰਘ ਤੋਂ ਹੀ ਬੱਝਾ ਹੈ ਅਤੇ ਇਹ ਰਚਨਾ ਇਤਿਹਾਸਕ ਰੁਮਾਂਸ ਦੇ ਰੂਪ ਵਿਚ ਸ਼ੁਰੂ ਹੋਈ। ਪਹਿਲੇ ਤਿੰਨ ਨਾਵਲਾਂ ਸੁੰਦਰੀ, ਬਿਜੈ ਸਿੰਘ ਅਤੇ ਸਤਵੰਤ ਕੌਰ ਦੀ ਕਥਾ-ਵਸਤੂ ਸਿੱਖ ਇਤਿਹਾਸ ਨਾਲ ਸੰਬੰਧਿਤ ਹੈ ਪਰ ਰੁਮਾਂਸ ਦੇ ਸੁਮਿਸ਼੍ਰਣ ਕਾਰਣ ਇਹ ਇਤਿਹਾਸਕ ਰੁਮਾਂਸ ਦਾ ਰੂਪ ਧਾਰਨ ਕਰਦੇ ਹਨ। ਇਤਿਹਾਸ ਦੀ ਧਰਤੀ ਉਤੇ ਆਦਰਸ਼ ਚਿਤ੍ਰਣ ਦੀ ਦੂਜੀ ਮਿਸਾਲ 'ਬਿਜੈ ਸਿੰਘ' ਸੀ। ਬਿਜੈ ਸਿੰਘ ਭਾਵੇਂ ਕਲਪਿਤ ਪਾਤਰ ਹੈ ਫੇਰ ਵੀ ਭਾਈ ਸਾਹਿਬ ਨੇ ਇਸ ਪੁਸਤਕ ਨੂੰ ਇਤਿਹਾਸ ਅਤੇ ਭੂਗੋਲ ਕਰਕੇ ਸੁਆਦਲਾ ਅਤੇ ਰੌਚਕ ਬਣਾਇਆ। ਇਤਿਹਾਸਕ ਪਾਤਰਾਂ ਨਾਲ ਇਸ ਤਰਾਂ ਇਹਨਾਂ ਬਣਾਏ ਕਲਪਿਤ ਪਾਤਰਾਂ ਨੂੰ ਜੋੜ ਦਿਤਾ ਹੈ ਕਿ ਉਹ ਪੂਰੀ ਤਰ੍ਹਾਂ ਜੀਂਦੇ-ਜਾਗਦੇ ਕਿਰਦਾਰ ਲਗਣ ਲਗ ਪਏ ਹਨ।

ਝਨਾਂ ਦੇ ਬੇਲਿਆਂ ਦਾ ਹਾਲ ਕਿਹਾ ਸੋਹਣਾ ਦਿੱਤਾ ਹੈ। ਲਾਹੌਰੋਂ ਤੁਰ ਰਾਵੀ ਪਾਰ ਹੋ ਕੇ ਫੇਰ ਝਨਾਂ ਨਦੀਂ ਆਉਂਦੀ ਹੈ ਜਿਸਦਾ ਪਾੜ ਅਰ ਵਹਿਣ ਐਡਾ ਭਾਰੀ ਹੈ "ਨਹੀਂਓ ਅੰਤ ਝਨਾ ਦਾ ਜਿਥੇ ਬੇੜੇ ਲੱਖ ਡੁੱਬਣ।" ਇਸ ਨਦੀ ਦੇ ਦੋਹੀਂ ਪਾਸੀ ਕਿਸੇ ਸਮੇਂ ਭਾਰੀ ਬੇਲੇ ਹੁੰਦੇ ਸਨ ਜਿਨ੍ਹਾਂ ਵਿਚ ਕਦਮ ਕਦਮ ਤੇ ਬਿਰਛ ਅਤੇ ਭਾਂਤ ਭਾਂਤ ਦੇ ਜੀਵ-ਜੰਤੂ ਰਹਿੰਦੇ ਸਨ। ਲਾਹੌਰ ਜਾਂਦਿਆਂ ਉੱਤਰ ਪਛਮੋਂ ਰੁਖ ਨੂੰ ਪਹਿਲੇ ਹੀ ਕੰਢੇ ਭਾਰੀ ਸੰਘਣਾ ਬੇਲਾ ਸੀ ਜਿਥੇ ਕੁ ਵਜ਼ੀਰਾਬਾਦ ਹੈ। ਇਹ ਇਸ ਤੋਂ ਕੁਝ ਮੀਲ ਪੱਛਮ ਉੱਤਰ ਰੁੱਖ ਨੂੰ ਸੀਗਾ। ਇਹ ਬਨ ਕੇਵਲ ਕੰਢੇ ਹੀ ਨਹੀਂ ਸਗੋਂ ਕੁਝ ਕੁ ਮੀਲ ਉਤੇ ਤੀਕ ਪਸਰਿਆ ਹੋਇਆ ਸੀ। ਸੰਘਣੇ ਬ੍ਰਿਛਾਂ ਅਤੇ ਕੰਢੇਦਾਰ ਝਾੜੀਆਂ ਦੇ ਮੱਲਿਆਂ ਨੇ ਇਸਨੂੰ ਕਠਿਨ ਬਣਾ ਦਿੱਤਾ ਹੋਯਾ ਸੀ। ਇਸਦੇ ਅੰਦਰ ਜਾਣਾ ਤਾਂ ਔਖਾ ਸੀ ਪਰ ਵਿਚਾਲੇ ਜਾਕੇ ਕਈ ਥਾਈਂ ਖੁੱਲੇ ਪਧਰੇ ਅਰ ਵਿਹਲੇ ਥਾਂ ਹੁੰਦੇ ਸਨ ਪਰ ਤਦ ਭੀ ਬ੍ਰਿਛਾਂ ਦੀ ਛਾਯਾ ਸਾਰੇ ਸਹਾਰਾ ਦਿੰਦੀ ਸੀ।"

ਭਾਈ ਵੀਰ ਸਿੰਘ ਨੇ ਸੁੰਦਰੀ, ਬਿਜੈ ਸਿੰਘ ਅਤੇ ਸਤਵੰਤ ਕੌਰ ਵਿਚ ਇਤਿਹਾਸਕ ਘਟਨਾਵਾਂ ਨੂੰ ਜਿਉਂਦਾ ਸਾਬਤ ਕਰ ਵਿਖਾਇਆ। ਇਹ ਤਿੰਨੋ ਪੁਸਤਕਾਂ ਕਿਸੇ ਇਕ ਇਤਿਹਾਸਕ ਘਟਨਾ ਤੇ ਆਧਾਰਤ ਨਹੀਂ, ਸਗੋਂ ਇਨ੍ਹਾਂ ਵਿਚ ਯਤਨ ਕੀਤਾ ਗਿਆ ਹੈ ਕਿ ਸਮੁੱਚੇ ਸਮੇਂ ਦੇ ਇਤਿਹਾਸ ਨੂੰ ਉਲੀਕਿਆ ਜਾਵੇ। ਬਿਜੈ ਸਿੰਘ ਪੁਸਤਕ 1752 ਤੋਂ ਲੈਕੇ 1756 ਈਸਵੀ ਤਕ ਦੇ ਸਮੇਂ ਨਾਲ ਸੰਬੰਧਿਤ ਹੈ। ਸੁੰਦਰੀ ਤੋਂ ਬਾਅਦ ਦੂਸਰਾ ਨਾਵਲ "ਬਿਜੈ ਸਿੰਘ" 1899 ਵਿਚ ਛਪਿਆ। ਇਸੇ ਦਾ ਦੂਸਰਾ ਭਾਗ 1900 ਵਿਚ ਪ੍ਰਕਾਸ਼ਿਤ ਕੀਤਾ ਗਿਆ ਹੈ। ਇਹ ਭਾਈ ਵੀਰ ਸਿੰਘ ਦਾ ਦੂਜਾ ਅਜਿਹਾ ਨਾਵਲ ਹੈ ਜੋ ਕਿ ਅਠਾਰਵੀਂ ਸਦੀ ਦੇ ਇਤਿਹਾਸ ਨਾਲ ਸਬੰਧ ਰਖਦਾ ਹੈ। ਇਸ ਵਿਚ ਮੀਰ ਮੰਨੂ ਦੇ ਸਿੰਘਾਂ ਤੇ ਅੱਤਿਆਚਾਰ ਵਿਸਥਾਰ ਨਾਲ ਦਸੇ ਹਨ। ਸੰਨ 1753 ਵਿਚ ਮੀਰ ਮੰਨੂੰ ਦੀ ਮੌਤ ਪਿਛੋਂ ਮੁਗਲਾਨੀ ਬੇਗਮ ਦੇ ਹਥੋਂ ਪੰਜਾਬ ਦੀ ਹਾਲਤ ਖਰਾਬ ਹੋ ਗਈ। ਛੇਤੀ ਛੇਤੀ ਗਵਰਨਰਾਂ ਦੀ ਬਦਲੀ ਅਤੇ ਮੁਗਲਾਨੀ ਬੇਗਮ ਦੀਆਂ ਆਪਣੀਆਂ ਨਿਜੀ ਕਮਜ਼ੋਰੀਆਂ ਨੇ ਪੰਜਾਬ ਨੂੰ ਫਸਾਦੀਆਂ ਦਾ ਅੱਡਾ ਬਣਾ ਦਿੱਤਾ। ਬਿਜੈ ਸਿੰਘ ਪੁਸਤਕ ਅਬਦਾਲੀ ਦੇ ਚੌਥੇ ਹੱਲੇ ਨਾਲ ਸਮਾਪਤ ਹੁੰਦੀ ਹੈ। ਬਿਜੈ ਸਿੰਘ ਨਾਵਲ ਦਾ ਪ੍ਰਯੋਜਨ ਵੀ ਗੁਰਸਿੱਖੀ ਦੇ ਅਸੂਲਾਂ ਦਾ ਪ੍ਰਚਾਰ ਸੀ।

ਬਿਜੈ ਸਿੰਘ ਨਾਵਲ ਦਾ ਸੰਖੇਪ ਵਿਚ ਵੇਰਵਾ ਇਸ ਪ੍ਰਕਾਰ ਹੈ-

ਲਾਹੌਰ ਦੇ ਦੀਵਾਨ ਸ਼ਾਹੂਕਾਰ ਚੂਹੜ ਮੱਲ ਦਾ ਪੁੱਤਰ ਰਾਮ ਲਾਲ ਸੀ। ਚੂਹੜ ਮਲ



ਅੰਗ੍ਰੇਜ਼ੀ ਰੂਪਾਂਤਰ: ਦੇਵਿੰਦਰ ਸਿੰਘ ਦੁੱਗਲ

ਸਰਕਾਰੀ ਅਹੁਦੇਦਾਰ ਸੀ ਅਤੇ ਭ੍ਰਿਸ਼ਟਾਚਾਰ ਦੇ ਘੇਰ ਵਿਚ ਫਸਿਆ ਹੋਇਆ ਸੀ। ਰਾਮ ਲਾਲ ਅੰਮ੍ਰਿਤਸਰ ਦੇ ਇਲਾਕੇ ਵਿਚ ਕਿਸੇ ਸਰਕਾਰੀ ਨੌਕਰੀ ਤੇ ਲਗਿਆ ਹੋਇਆ ਸੀ। ਉਹ ਸਿੱਖ ਸੰਗਤਾਂ ਵਿਚ ਆਉਣ ਜਾਣ ਸਦਕਾ ਸਿੱਖ ਬਣ ਜਾਂਦਾ ਹੈ। ਇਸ ਬਾਰੇ ਖਬਰ ਬ੍ਰਾਹਮਣ ਮਿਸਰ ਵਲੋਂ ਪਰਿਵਾਰ ਨੂੰ ਸੁਣਾਈ ਗਈ ਜੋ ਪਰਿਵਾਰ ਦਾ ਪ੍ਰੋਹਿਤ ਵੀ ਸੀ। ਇਸੇ ਕਾਰਣ ਰਾਮ ਲਾਲ ਨੂੰ ਅੰਮ੍ਰਿਤਸਰ ਤੋਂ ਪਿਤਾ ਦੀ ਬੀਮਾਰੀ ਦਾ ਬਹਾਨਾ ਦਸਕੇ ਘਰ ਬੁਲਾਇਆ ਜਾਂਦਾ ਹੈ। ਮਾਂ ਆਪਣੇ ਪੁੱਤਰ ਨੂੰ ਕੇਸਾਂ ਤੋਂ ਛੁਟਕਾਰਾ ਪਾਉਣ ਅਤੇ ਸਿੱਖਾਂ ਦੀ ਸੰਗਤ ਛੱਡਕੇ ਆਪਣੇ ਪਿਤਾ ਵਰਗੀ ਸ਼ਕਲ ਬਨਾਉਣ ਲਈ ਸਮਝਾਉਂਦੀ ਹੈ। ਰਾਮ ਲਾਲ ਅੱਗੋਂ ਜਵਾਬ ਦਿੰਦਾ ਹੈ "ਮੇਰੇ ਪਿਆਰੇ ਸਤਿਗੁਰੂ ਆਪ ਕੇਸਾਧਾਰੀ ਸਨ, ਮੈਂ ਕਿਕੁਰ ਉਨ੍ਹਾਂ ਦੇ ਪੂਰਨਿਆਂ ਤੇ ਨਾ ਤੁਰਾਂ? ਕੇਸ ਤਨ ਦੀ ਸ਼ੋਭਾ ਹਨ ਤੇ ਮਨ ਦੀਆਂ ਆਤਮ ਸ਼ਕਤੀਆਂ ਦੇ ਰਾਖੇ ਤੇ ਦਿਮਾਗੀ ਤਾਕਤਾਂ ਦੇ ਰਖਵਾਲੇ ਮੇਰੇ ਪਿਆਰੇ ਦੀ ਦਾਤ ਹਨ। ਮੇਰੇ ਗੁਰੂ ਦੇ ਪਰਿਵਾਰ ਦੀ ਨੁਹਾਰ ਹਨ। ਮਾਤਾ ਜੀ! ਸੱਚੇ ਧਰਮੀ ਹੋਣਾ ਤਾਂ ਬਹੁਤ ਦੂਰ ਹੈ, ਹਾਲੇ ਤਾਂ ਮੈਂ ਸਤਿਗੁਰਾਂ ਦਾ ਸਾਂਗੀ ਬਣਨ ਦਾ ਯਤਨ ਕਰਦਾ ਹਾਂ ਪਰ ਆਹ! ਸਾਂਗੀ ਬਣਨੇ ਦਾ ਬੀ ਐਸਾ ਸੁੱਖ ਹੈ ਜੋ ਜਗਤ ਦੇ ਸਮੱਸਤ ਸੁੱਖਾਂ ਥੀ ਵੱਡਾ ਹੈ। ਸੋਚੋ ਮਾਂ ਜੀ! ਜੇ ਸਾਰਾ ਧਰਮ ਸਾਨੂੰ ਲੱਭ ਜਾਵੇ ਤਾਂ ਫੇਰ ਕਿੱਡਾ ਅਨੰਦ ਹੋ ਜਾਵੇ?"

ਮਾਂ ਅੱਜੇ ਪੁਤ੍ਰ ਨੂੰ ਘਰ ਦੇ ਚੁਬਾਰੇ ਵਿਚ ਇਕਾਂਤ ਵਿਚ ਰਹਿਣ ਲਈ ਮਨਾਕੇ ਹਟੀ ਹੀ ਸੀ ਕਿ ਪਿਤਾ ਨੇ ਨਵਾਬ ਕੋਲੋਂ ਆਕੇ ਕਿਹਾ "ਦੁਸ਼ਟ ਰਾਮ ਲਾਲ! ਨਿਕਲ ਜਾ ਮੱਥੇ ਨਾ ਲਗੀਂ।" ਬੋਲ ਬੋਲਾਰਿਆਂ ਤੋਂ ਬਾਦ ਦੀਵਾਨ ਨੇ ਪੁਤ੍ਰ ਦੀ ਬਾਂਹ ਫੜਕੇ ਕਿਹਾ: ਜਾਓ ਨਿਕਲੋ ਢਿੱਲ ਨਾ ਕਰੋ। ਰਾਮ ਲਾਲ ਨੇ ਕਦਮ ਚੁੱਕੇ ਤਾਂ ਉਸਦੀ ਸਿੱਖਣੀ ਤੇ ਭੁਜੰਗੀ ਵੀ ਮਗਰ। ਮਾਂ ਇਹ ਦੇਖਕੇ ਬੇਹੋਸ਼ ਹੋਕੇ ਡਿੱਗ ਪਈ ਤਾਂ ਵੱਡੇ ਭਰਾ ਨੇ ਧੱਕਾ ਮਾਰਕੇ ਸਿੰਘ, ਸਿੰਘਣੀ ਤੇ ਭੁਜੰਗੀ ਨੂੰ ਬਾਹਰ ਕੱਢ ਦਿੱਤਾ ਤੇ ਬੂਹਾ ਅੰਦਰੋਂ ਭੀੜ ਲਿਆ। ਬਿਜੈ ਸਿੰਘ ਸ਼ੀਲ ਕੌਰ ਤੇ ਭੁਜੰਗੀ ਵਰਿਆਮ ਸਿੰਘ ਲੀਲਾ ਰਾਮ ਦੇ ਘਰ ਪਹੁੰਚੇ ਜੋ ਬਹੁਤ ਪਰਉਪਕਾਰੀ ਸੀ ਅਤੇ ਸਿੱਖਾਂ ਦੀ ਮਦਦ ਕਰਦਾ ਸੀ। ਉਸਨੇ 50 ਹੋਰ ਸਿੱਖਾਂ ਦੇ ਨਾਲ ਗੁਪਤ ਸੁਰੰਗ ਰਾਹੀਂ ਬਾਹਰ ਜੰਗਲ ਵਲ ਭੇਜ ਦਿੱਤਾ। ਮੁਖਬਰੀ ਦੇਣ ਤੇ ਕੁਤਵਾਲ ਨੇ ਘਰ ਪਹੁੰਚਕੇ ਤਲਾਸ਼ੀ ਲਈ ਅਤੇ ਬਦਲੇ ਵਿਚ ਸਿਪਾਹੀਆਂ ਵਾਸਤੇ ਨਜ਼ਰਾਨੇ ਵਜੋਂ ਮੋਹਰਾਂ ਦੀ ਤਸ਼ਤਰੀ ਲੈ ਲਈ।

ਬਾਕੀ ਸਿੱਖਾਂ ਦਾ ਚੌਕੀ ਦੇ ਸਿਪਾਹੀਆਂ ਨਾਲ ਟਾਕਰਾ ਹੋ ਗਿਆ ਪ੍ਰੰਤੂ ਬਿਜੈ ਸਿੰਘ ਸ਼ੀਲ ਕੌਰ ਨੂੰ ਸੱਟ ਲਗੀ ਕਾਰਣ ਜੱਥੇ ਨਾਲ ਨਹੀਂ ਜਾ ਸਕੇ। ਬਿਜੈ ਸਿੰਘ ਦੀ ਮਾਂ ਨੇ ਪੰਡਿਤ ਮਿਸਰ ਜੀ ਨੂੰ ਆਪਣੇ ਪੁੱਤਰ ਕੋਲ ਸੋਨਾ ਤੇ ਧਨ ਪਹੁੰਚਾਉਣ ਲਈ ਕਿਹਾ ਤਾਂਕਿ ਉਹ ਕਿਸੇ ਪਹਾੜ ਵਿਚ ਬੈਠਕੇ ਗੁਜ਼ਾਰਾ ਕਰ ਲਵੇ ਜਦ ਇਹ ਤੂਫ਼ਾਨ ਹਟ ਜਾਣਗੇ ਤਾਂ ਫੇਰ ਮੈਂ ਉਹਨਾਂ ਨੂੰ ਦੇਸ ਸਦਵਾ ਲਵਾਂਗੀ। ਮਿਸਰ ਬਹੁਤ ਚਾਲਬਾਜ਼, ਸਰਕਾਰ ਦਾ ਪਿਠੂ ਅਤੇ ਸੂਹੀਆ ਸੀ। ਉਸਨੇ ਸਾਰਾ ਪੈਸਾ, ਧਨ, ਸੋਨਾ ਲੈਕੇ ਆਪਣੇ ਘਰ ਟੋਆ ਪੁਟਕੇ ਦਬਾ ਦਿਤਾ। ਉਸਨੇ ਇਹ ਧਨ-ਸੋਨਾ ਪਹੁੰਚਾਉਣ ਲਈ ਗਊ ਮਾਤਾ ਦੀ ਜਾਮਨ ਦਿੱਤੀ, ਸ਼ਾਸਤ੍ਰਾਂ ਵੇਦਾਂ ਦੀ ਸਹੁੰ ਖਾਧੀ।

ਮੀਰ ਮੰਨੂੰ ਵਲੋਂ ਬੜੀ ਸਖਤੀ ਤੇ ਕਤਲ ਹੋ ਰਹੇ ਸਨ। ਲਾਹੌਰ ਵਿਚ ਆਏ ਦਿਨ ਸਿੱਖ ਮਾਰੇ ਜਾਂਦੇ ਸਨ। ਘਰ ਘਰ ਇਨ੍ਹਾਂ ਗੱਲਾਂ ਦੀ ਚਰਚਾ ਸੀ। ਮੰਨੂੰ ਨੂੰ ਅਦੀਨਾ ਬੇਗ ਤੇ ਸ਼ੱਕ ਸੀ ਕਿ ਉਹ ਸਿੱਖਾਂ ਨੂੰ ਚੁਕਦਾ ਹੈ ਸੋ ਉਸਨੂੰ ਹੁਕਮ ਗਿਆ ਸੀ ਕਿ ਤੂੰ ਇਨ੍ਹਾਂ ਦਾ ਖੁਰਾ ਖੋਜ ਮਿਟਾ ਦੇ। ਪੰਡਿਤ ਮਿਸਰ ਝੂੱਠੇ ਹੰਝੂ ਦਿਖਾਕੇ ਬਿਜੈ ਸਿੰਘ ਦਾ ਟਿਕਾਣਾ ਲਭ ਕੇ ਪੈਸੇ, ਮੁੰਦਰੀ ਉਹਨਾਂ ਕੋਲੋਂ ਐਠ ਲੈਂਦਾ ਹੈ ਜੋ ਖਰਚੇ ਲਈ ਇਵਜ਼ਾਨਾ ਸੀ। ਫਿਰ ਝੂਠ ਹੀ ਕਹਿ ਦਿਤਾ ਕਿ ਉਨ੍ਹਾਂ ਲਈ ਮਾਂ ਨੇ ਦਿੱਤਾ ਧਨ ਚੋਰਾਂ ਨੇ ਲੁਟ ਪੁਟ ਲਿਆ ਅਤੇ ਉਸਨੂੰ ਘਾਇਲ ਕਰ ਦਿੱਤਾ। ਪੰਡਿਤ ਹੋਰੀ ਮਾਦੇ ਤਾਂ ਸਨ ਹੀ ਨਹੀ ਨਾ ਹੀ ਕਿਤੇ ਚੋਰ ਮਿਲੇ ਸਨ। ਚੋਰ ਸੀ ਤਾਂ ਪੰਡਿਤ ਦਾ ਆਪਣਾ ਮਨ ਸੀ ਜਖਮ ਕੰਡਿਆਲੀਆਂ ਝਾੜੀਆਂ ਦੀਆਂ ਝਰੀਟਾਂ ਦੇ ਸਨ ਜੋ ਆਪਣੀਆਂ ਸੂਲਾਂ ਤੇ ਕੰਡਿਆਂ ਨਾਲ ਉਸਦੇ ਕੱਪੜਿਆਂ ਨਾਲ ਅੜ ਅੜ ਕੇ ਮਾਨੋ ਉਸਨੂੰ ਫੜ ਫੜ ਕੇ ਰੋਕਦੇ ਸਨ ਕਿ ਅਪਵਿਤ੍ਰ ਸਰੀਰ ਨੂੰ ਮਹਾਤਮਾ ਦੇ ਆਸ਼ਰਮ ਵਿਚ ਨਾ ਲਿਜਾ।

ਮਿਸਰ ਪੰਡਿਤ ਪਿੰਡ ਵਿਚ ਰਹਿ ਰਹੇ ਤੁਰਕ ਨਾਲ ਸੰਪਰਕ ਕਰਕੇ ਬਿਜੈ ਸਿੰਘ ਦੇ ਰਹਿਣ ਵਾਲੇ ਟਿਕਾਣੇ ਤੇ ਪਿਆਦੇ ਨਾਲ ਆ ਪਿਆ। ਭੁਜੰਗੀ, ਸੀਲ ਕੌਰ ਤੇ ਬਿਜੈ ਸਿੰਘ ਨੇ ਪਿਆਦੇ ਦੇ ਪੰਜ ਸਿਪਾਹੀ ਮਾਰ ਦਿਤੇ ਅਤੇ ਜੱਥੇ ਦੀ ਭਾਲ ਵਿਚ ਨਵੇਂ ਟਿਕਾਣੇ ਤੇ ਚਲੇ ਗਏ। ਉਧਰ ਮਿਸਰ ਪੰਡਿਤ ਨੇ ਮੁੜ ਬਿਜੈ ਸਿੰਘ ਦਾ ਟਿਕਾਣਾ ਭਾਲ ਕੇ ਹੁਸ਼ਿਆਰ ਬੇਗ, ਜਮਾਦਾਰ ਦੀ ਮਦਦ ਨਾਲ ਤਿੰਨਾਂ ਨੂੰ ਪਕੜਵਾ ਦਿੱਤਾ ਜੋ ਕੈਦ ਕਰ ਲਏ ਗਏ।

ਪਲੋ ਪਲੀ ਵਿਚ ਕੈਦਖਾਨੇ ਦੇ ਬੂਹੇ ਖੁਲ੍ਹੇ ਅਰ ਇਕ ਲੰਮਾ ਜਵਾਨ ਸਿਧੇ ਦਾੜ੍ਹੇ ਵਾਲਾ ਫਰਿਸ਼ਤਿਆਂ ਵਰਗੇ ਚਿਹਰੇ ਵਾਲਾ ਅੰਦਰ ਆਇਆ। ਪੰਜ-ਸੱਤ ਸੇਵਕ ਉਸਦੇ ਨਾਲ ਸਨ। ਮਸ਼ਾਲ ਬਲ ਰਹੀ ਸੀ। ਦਰੋਗੇ ਵਲ ਤਕ ਕੇ ਬੋਲਿਆ "ਖੁਦਾ ਕੇ ਅੱਗੇ ਦਿਓਗੇ ਜਾਕੇ ਕੀ ਜਵਾਬ? ਮੂੰਹ ਕਾਲਾ ਹੋਊ ਤੇਰਾ ਅਰ ਜਲੇਗਾ ਦੋਜ਼ਖ ਦੀ ਅੱਗ ਵਿਚ"। ਫਿਰ ਚਾਰਪਾਈ ਮੰਗਵਾਈ। ਸਿੰਘ ਜੀ ਨੂੰ ਚੁਕ ਕੇ ਚਾਰਪਾਈ ਪੁਰ ਪੁਠਾ ਲਿਟਾਇਆ ਤੇ ਚੁਕਵਾ ਕੇ ਲੈ ਤੁਰੇ। ਜਦੋਂ ਦਰੋਗਾ ਆਨਾ ਕਾਨੀ ਕਰਨੇ ਲਗਿਆ ਤਾਂ ਉਹ ਬੋਲਿਆ "ਮੁਸਲਮਾਨ ਹੋ ਕੇ ਕਿਆ ਮੁਸਲਮਾਨ ਨਾਮ ਜ਼ਾਲਮ ਦਾ ਹੈ? ਹੈਂ। ਮੁਸਲਮਾਨ ਨਾਮ ਖੁਦਾ ਤੇ ਈਮਾਨ ਰੱਖਣ ਵਾਲੇ ਬੰਦੇ ਦਾ ਹੈ। ਮੁਸਲਮਾਨ ਦਾ ਫਰਜ਼ ਇਨਸਾਫ ਹੈ ਰਹਿਮ ਹੈ ਜ਼ੁਲਮ ਨਹੀਂ।" ਇਹ ਕਹਿਕੇ ਇਹ ਮੁਸਲਮਾਨ ਫਕੀਰ ਜੀ ਸਿੰਘ ਜੀ ਨੂੰ ਨਾਲ ਲੈਕੇ ਪੱਤਰਾ ਹੋ ਗਏ। ਸੋਕ! ਇਨ੍ਹਾਂ ਨੂੰ ਪਤਾ ਨਹੀਂ ਸੀ ਕਿ ਸਿੰਘ ਜੀ ਦੀ ਵਹੁਟੀ ਤੇ ਪੁੱਤਰ ਨਾਲ ਦੀ ਕੋਠੜੀ ਵਿਚ ਤੜਫ ਰਹੇ ਸਨ।

ਹਾਕਮ ਨੂੰ ਜਦ ਖਬਰ ਹੋਈ ਕਿ ਸਾਬਰ ਸ਼ਾਹ ਜੀ ਸਿੰਘ ਜੀ ਨੂੰ ਕੱਢਕੇ ਲੈ ਗਏ ਹਨ ਤਦ ਸੱਪ ਵਾਂਙੂ ਵੱਲ ਖਾਕੇ ਰਹਿ ਗਿਆ। ਬਤੇਰਾ ਚਾਹਿਆ ਕਿ ਕੁਝ ਕਰਾਂ ਪਰ ਮੁਸਲਮਾਨ ਫਕੀਰ ਦਾ ਇੱਡਾ ਡਰ ਬੈਠਾ ਹੋਇਆ ਸੀ ਕਿ ਕੋਈ ਅੱਖਾਂ ਸਾਹਮਣੇ ਨਹੀਂ ਸੀ ਕਰ ਸਕਦਾ। ਹਾਕਮ ਸ਼ੀਲ ਕੌਰ ਅਤੇ ਵਰਿਆਮ ਸਿੰਘ ਨੂੰ ਮਹਿਲੀ ਲੈ ਗਿਆ ਸੀ। ਫਿਰ ਇਹਨਾਂ ਨੂੰ ਲਾਹੌਰ ਲਈ ਤੋਰ ਦਿੱਤਾ ਗਿਆ। ਇਕ ਟੋਲਾ ਸਿੰਘਣੀਆਂ ਦਾ ਤੁਰਕਾਂ ਦੇ ਢਹੇ ਚੜ ਗਿਆ ਜੋ ਮੀਰ ਮੰਨੂੰ ਦੇ ਹੁਕਮ ਅਨੁਸਾਰ ਉਸ ਥਾਂ ਤੇ ਮਸੀਤ ਦੇ ਲਾਗੇ ਕੈਦ ਕੀਤਾ ਗਿਆ ਸੀ ਜਿਥੇ ਭਾਈ ਤਾਰੂ ਸਿੰਘ ਜੀ ਸ਼ਹੀਦ ਹੋਏ ਸੇ। ਹੋਰ ਭੀ ਕਈ ਤ੍ਰੀਮਤਾਂ ਥਾਂ ਥਾਂ ਤੋਂ ਫੜੀਆਂ ਇਥੇ ਲਿਆਕੇ ਕੈਦ ਕੀਤੀਆਂ ਗਈਆਂ ਅਰ ਇਸ ਟੋਲੇ ਵਿਚ ਸ਼ੀਲ ਕੌਰ ਤੇ ਭੁਜੰਗੀ ਜੋ ਹਾਕਮ ਨੇ ਪੀਰ ਤੋਂ ਡਰਦਿਆਂ ਲਾਹੌਰ ਘਲੇ ਸਨ ਦਾਖਲ ਕੀਤੇ ਗਏ।

ਇਕ ਜਲਾਦਣੀ ਜੋ ਚਾਬਕ ਮਾਰਨ ਦਾ ਕੰਮ ਕਰਦੀ ਸੀ ਸ਼ੀਲ ਕੌਰ ਦੇ ਪੇਕੇ ਦੀ ਸੀ। ਉਸਨੂੰ ਸ਼ੀਲ ਕੌਰ ਦੇ ਪਿਤਾ ਦਾ ਹਾਲ ਮਾਲੂਮ ਸੀ ਕਿ ਤਾਰਾ ਸਿੰਘ ਵਾਈਂਏ ਨਾਲ ਉਹ ਕਿਸ ਬਹਾਦਰੀ ਨਾਲ ਸ਼ਹੀਦ ਹੋਇਆ ਸੀ ਅਰ ਕੇਵਲ ਇਕੋ ਧੀ ਬਾਕੀ ਛੱਡ ਗਿਆ ਸੀ। ਇਸਨੂੰ ਉਸਦੇ ਚਾਚੇ ਨੇ ਇਕ ਮੁਕੱਦਮਾ ਜਿੱਤਣ ਦੀ ਖਾਤਰ ਚੂਹੜ ਮਲ ਦੇ ਪੁੱਤਰ ਨਾਲ ਵਿਆਹ ਦਿੱਤਾ ਸੀ। ਉਹ ਸ਼ੀਲ ਕੌਰ ਦੀ ਮਦਦ ਵਿਚ ਕਾਮਯਾਬ ਨਾ ਹੋ ਸਕੀ। ਮੀਰ ਮੰਨੂੰ ਦੀ ਬੇਗਮ 'ਮੁਗਲਾਨੀ ਬੇਗਮ' ਬੜੀ ਚਲਾਕ ਅਤੇ ਸੁੰਦਰ

ਇਸਤ੍ਰੀ ਸੀ। ਇਸਨੇ ਪਤੀ ਨੂੰ ਵੀ ਵੱਸ ਕਰ ਰਖਿਆ ਸੀ. ਅਰ ਆਪਣੀ ਚਤੁਰਾਈ ਕਰਕੇ ਪਟਰਾਣੀ ਬਣੀ ਹੋਈ ਸੀ। ਉਸੇ ਰਾਤ ਬਹੁਤ ਸਰਾਬ ਪੀਣ ਤੇ ਸ਼ੀਲ ਕੌਰ ਨੂੰ ਸਿੱਖ ਕੈਦਣਾਂ ਵਿਚੋਂ ਕੱਢ ਲਿਆਉਣ ਅਰ ਉਸਨੂੰ ਬੇਗਮ ਬਨਾਉਣ ਦਾ ਸਾਰਾ ਕੱਚਾ ਚਿੱਠਾ ਕਹਿ ਬੈਠਾ। ਇਹ ਸੁਣਕੇ ਬੇਗਮ ਸੜ ਉਠੀ ਅਤੇ ਉਸਨੇ ਵਲਾਂ ਛਲਾਂ ਨਾਲ ਪਤੀ ਨੂੰ ਪੀਤੀ ਉਤੇ ਹੋਰ ਸਰਾਬ ਪਿਲਾਈ। ਜਦ ਪਤੀ ਬੇਸੁਧ ਹੋ ਗਿਆ ਤਾਂ ਉਸਨੇ ਸ਼ੀਲ ਕੌਰ ਨੂੰ ਗੁਪਤ ਥਾਂ ਤੇ ਭੇਜ ਦਿੱਤਾ। ਪਤੀ ਨੂੰ ਆਪਣੇ ਜਾਲ ਵਿਚ ਫਸਾ ਰਖਿਆ ਅਤੇ ਆਪ ਉਸਦੇ ਕਪੜੇ ਪਾਕੇ ਅੰਧੇਰੇ ਵਿਚ ਨਾਟਕ ਕਰਦੀ ਰਹੀ।

ਦਰਬਾਰ ਵਿਚ ਸਿੱਖਾਂ ਦੇ ਜੱਥੇ ਬਾਰੇ ਖਬਰ ਮਿਲਣ ਤੇ ਮੀਰ ਮੰਨੂੰ ਸੈਰ ਤੇ ਸ਼ਿਕਾਰ ਕਰਦਾ ਹੋਇਆ ਪਿੰਡ ਪੰਡੋਰੀ ਕੋਲ ਪਹੁੰਚ ਗਿਆ ਜਿਥੇ ਕਮਾਦ ਦੇ ਖੇਤ ਵਿਚ ਬਾਲ, ਬਿਰਧ, ਜੁਆਨ ਛਿਪਕੇ ਸਮਾਂ ਕੱਟ ਰਹੇ ਸੇ। ਪਿੰਡ ਵਾਲੇ ਕੱਠੇ ਹੋ ਗਏ। ਸਾਰੇ ਹਾਹਾਕਾਰ ਕਰ ਰਹੇ ਸਨ। ਕਮਾਦ ਵਿਚ ਲੁਕਿਆਂ ਦੀਆਂ ਮਾਵਾਂ-ਭੈਣਾਂ ਵਿਰਲਾਪ ਕਰ ਰਹੀਆਂ ਸਨ। ਦੁਖੀਆਂ ਦੀ ਪੁਕਾਰ ਤੇ ਪਿੰਡ ਵਾਲਿਆਂ ਦੀ ਹਾਹਾਕਾਰ ਕੁਛ ਐਸੀ ਪਈ ਕਿ ਮੰਨੂੰ ਦਾ ਘੋੜਾ ਘਾਬਰਕੇ ਭੱਜ ਉਠਿਆ। ਮੰਨੂੰ ਘੋੜੇ ਤੋਂ ਡਿੱਗ ਪਿਆ ਪਰ ਇਕ ਪੈਰ ਰਕਾਬ ਵਿਚ ਫਸਿਆ ਰਿਹਾ ਤੇ ਘੋੜਾ ਤੇਜੀ ਨਾਲ ਉਠ ਭੱਜਾ। ਟਿੱਬ ਖੜਿੱਬੀਆ ਥਾਵਾਂ ਵਿਚ ਪੱਕੇ ਹੋਏ ਹਦਵਾਣੇ ਵਾਂਗ ਮੋਟਾ ਸਿਰ ਖਹਿ ਖਹਿ ਵਜਦਾ ਅਰ ਠਹਿਕਦਾ ਠਹਿਕਦਾ ਪਾਟਦਾ ਗਿਆ ਇਥੋਂ ਤਕ ਕਿ ਨੱਕ ਮੂੰਹ ਤਕ ਫਿਸ ਗਏ। ਜਿੰਦੜੀ ਤਾਂ ਮੀਰ ਮੰਨੂੰ ਦੀ ਇਕੁਰ ਗਈ। ਬਿਜੈ ਸਿੰਘ ਨੂੰ ਆਪਣੀ ਸਿੰਘਣੀ ਬਾਰੇ ਸਾਬਰ ਸ਼ਾਹ ਦੇ ਸੂਹੀਆਂ ਕੋਲੋਂ ਲਾਹੌਰ ਲਿਜਾਉਣ ਵਾਲੀ ਖਬਰ ਮਿਲ ਗਈ। ਜਥੇਦਾਰ ਕ੍ਰੋੜਾ ਸਿੰਘ ਦੇ ਜੱਥੇ ਨੇ ਕੈਦ ਵਿਚੋਂ ਸਾਰੀਆਂ ਬੀਬੀਆਂ ਛੁੱਡਾ ਕੇ ਘਰੋਂ ਘਰੀ ਪਹੁੰਚਾ ਦਿਤੀਆਂ ਪਰ ਸ਼ੀਲ ਕੌਰ ਦਾ ਕੋਈ ਪਤਾ ਨਾ ਲਗਿਆ।

ਸਿੰਘਾਂ ਨੇ ਮੀਰ ਮੰਨੂੰ ਦੇ ਮਰਨੇ ਕਰਕੇ ਸਾਰੇ ਅਜਿਹੇ ਮੁਖਬਰਾਂ ਨੂੰ ਜਿਨ੍ਹਾਂ ਨੇ ਸਿੰਘਾਂ ਦੇ ਬੱਚੇ ਤੇ ਤੀਵੀਆਂ ਫੜ ਫੜ ਮਾਰੇ ਤੇ ਮਰਵਾਏ ਸਨ ਨੂੰ ਸੋਧ ਦਿੱਤਾ। ਉਧਰ ਮੁਰਾਦ ਬੇਗਮ ਨੇ ਅਮੀਰਾਂ ਵਜ਼ੀਰਾਂ ਨੂੰ ਗੰਢਕੇ ਆਪਣੇ ਤਿੰਨ ਵਰ੍ਹੇ ਦੇ ਪੁੱਤ੍ਰ ਨੂੰ ਗੱਦੀ ਉਤੇ ਬਿਠਾਲਕੇ ਆਪ ਸਰਬਰਾਹ ਬਣਕੇ ਰਾਜ ਕਰਨ ਲਗੀ। ਦਿੱਲੀ ਦੇ ਬਾਦਸ਼ਾਹ ਅਤੇ ਅਹਿਮਦ ਸ਼ਾਹ ਦੁਰਾਨੀ ਨੇ ਬੇਗਮ ਨੂੰ ਸਰਬਰਾਹ ਮੰਨ ਲਿਆ। ਸ਼ੀਲ ਕੌਰ ਨੂੰ ਆਪਣੀ ਸਲਾਹ ਲੈਣ ਲਈ ਰਖ ਲਿਆ।

ਇਕ ਟੋਲੇ ਦਾ ਮੋਮਨ ਖਾਂ ਨਾਲ ਟਾਕਰਾ ਹੋਣ ਤੇ ਬਿਜੈ ਸਿੰਘ ਜ਼ਖਮੀ ਹੋਕੇ ਇਕ ਟੋਏ ਵਿਚ ਡਿੱਗ ਪਿਆ। ਪੰਡਿਤ ਮਿਸਰ ਸੂਹੀਏ ਨੇ ਸਿਪਾਹੀਆਂ ਦੀ ਮਦਦ ਨਾਲ ਲਾਹੌਰ ਬੇਗਮ ਕੋਲ ਪਹੁੰਚਾ ਦਿਤਾ। ਸ਼ੀਲ ਕੌਰ ਨੇ ਪਤੀ ਦੀ ਸੇਵਾ ਕੀਤੀ। ਕੁਝ ਥੋੜੇ ਸਮੇਂ ਵਿਚ ਉਹ ਠੀਕ ਹੋ ਗਿਆ। ਸ਼ੀਲ ਕੌਰ ਦੇ ਦਸਣ ਤੇ ਬੇਗਮ ਦਾ ਜਦੋਂ ਇਕਲੌਤਾ ਪੁਤ੍ਰ ਸੀਤਲਾ ਕਾਰਣ ਮਰ ਗਿਆ ਤਾਂ ਬਿਜੈ ਸਿੰਘ ਕੋਲੋਂ ਸਲਾਹ ਲੈਣ ਗਈ। ਉਹ ਉਸਤੇ ਮੋਹਿਤ ਹੋ ਗਈ। ਉਸਦੀ ਸਲਾਹ ਤੇ ਉਹ ਸਾਰੇ ਪੰਜਾਬ ਦੀ ਰਾਣੀ ਬਣ ਗਈ। ਉਧਰ ਉਸਦੀ ਸ਼ੀਲ ਕੌਰ ਨਾਲ ਵਿਗੜ ਗਈ।

ਫਿਰ ਬੇਗਮ ਨੇ ਗੋਲੀ ਰਾਹੀ ਸ਼ੀਲ ਕੌਰ ਤੇ ਭੁਜੰਗੀ ਨੂੰ ਜ਼ਹਿਰ ਪਿਲਵਾ ਦਿਤਾ। ਬੇਹੋਸ਼ੀ ਦੀ ਹਾਲਤ ਵਿਚ ਦਰਿਆ ਵਿਚ ਦੋਵਾਂ ਨੂੰ ਸੁਟਣ ਲਈ ਨੌਕਰਾਂ ਨੂੰ ਆਖ ਦਿੱਤਾ। ਇਸੇ ਰਾਤ ਭਾਈ ਬਿਜਲਾ ਸਿੰਘ ਹੋਰੀਂ ਲਾਹੌਰ ਦੇ ਕਿਲੇ ਦੇ ਲਾਗੇ ਫਿਰਦੇ ਫਿਰਦੇ ਬਨ ਵਾਲੇ ਪਾਸੇ ਨਿਕਲ ਗਏ। ਉਹਨਾਂ ਦੋਵਾਂ ਨੂੰ ਮਿਹਨਤ ਕਰਕੇ ਜੱਥੇ ਦੇ ਕੁਝ ਸੂਹੀਆਂ ਦੀ ਮਦਦ ਨਾਲ ਨਾਰਮਲ ਹਾਲਤ ਵਿਚ ਲਿਆਂਦਾ। ਸ਼ੀਲ ਕੌਰ ਵਲੋਂ ਸਾਰੇ ਹਾਲਾਤ ਦਸਣ ਤੇ ਬਿਜੈ ਸਿੰਘ ਨੂੰ ਕਢਣ ਲਈ ਕ੍ਰੋੜਾ ਸਿੰਘ ਦੇ ਜੱਥੇ ਦੇ ਸਿੰਘ ਭੇਸ ਬਦਲਕੇ ਲਾਹੌਰ ਕਿਲੇ ਵਿਚੋਂ ਬਿਜੈ ਸਿੰਘ ਨੂੰ ਕਢਕੇ ਲੈ ਗਏ। ਬਿਜੈ ਸਿੰਘ ਹੋਰਾਂ ਫੇਰ ਉਹੋ ਕੰਮ ਸੰਭਾਲਿਆ ਅਤੇ ਸ਼ੀਲ ਕੌਰ ਨੇ ਲੰਗਰ ਦੀ ਸੇਵਾ ਸੰਭਾਲ ਲਈ।

ਜਦੋਂ ਅਬਦਾਲੀ ਦਿੱਲੀ ਜਾ ਵੜਿਆ ਤਾਂ ਜਲੰਧਰ ਦਾ ਹਾਕਮ ਨਾਸੁਰਦੀਨ ਜਨਤਾ ਨੂੰ ਨਜਾਇਜ਼ ਪਰੇਸ਼ਾਨ ਕਰਣ ਲਗਿਆ। ਸਿੰਘਾਂ ਨੇ ਉਸਤੇ ਧਾਵਾ ਬੋਲ ਦਿੱਤਾ। ਇਸ ਜੰਗ ਵਿਚ ਬਿਜੈ ਸਿੰਘ ਇਕ ਐਸੇ ਘੇਰੇ ਵਿਚ ਫਸਿਆ ਕਿ ਦਸ ਤੁਰਕਾਂ ਨੇ ਘੇਰ ਲਿਆ। ਉਸਦੀ ਮਦਦ ਵਾਸਤੇ ਜੱਸਾ ਸਿੰਘ ਆ ਗਿਆ। ਜਖਮੀ ਹਾਲਤ 'ਚ ਚੁਕ ਕੇ ਨਾਲ ਲਿਆਏ। ਬਿਜੈ ਸਿੰਘ ਜੋ ਘੋੜੇ ਤੋਂ ਮਸਾਂ ਉਤਰੇ, ਨੇ ਛਾਤੀ ਤੇ ਇਕ ਸਾਫਾ ਬੰਨ੍ਹਿਆ ਹੋਇਆ ਸੀ, ਖੋਲਿਆ ਤਾਂ ਫੱਟ ਲਗਿਆ ਦੇਖਿਆ ਜਿਸ ਵਿਚੋਂ ਲਹੂ ਦੀ ਧਾਰ ਨਿਕਲੀ। ਉਹ ਬੇਹੋਸ਼ ਹੋ ਗਿਆ ਤੇ ਚਲਾਣਾ ਕਰ ਗਿਆ।

ਜਦ ਬਿਜੈ ਸਿੰਘ ਨੇ ਸਰੀਰ ਤਿਆਗਿਆ ਤਾਂ ਸ਼ੀਲ ਕੌਰ ਵੀ ਪਤੀ ਦੇ ਨਾਲ ਹੀ ਆਪਣੇ ਪ੍ਰਾਣ ਤਿਆਗ ਗਈ। ਕਰੋੜਾ ਸਿੰਘ ਨੇ ਉਹਨਾਂ ਦੇ ਭੁਜੰਗੀ ਨੂੰ ਗੋਦ ਵਿਚ ਚੁਕ ਲਿਆ। ਕਰੋੜਾ ਸਿੰਘ ਨੇ ਉਸਨੂੰ ਬਚਿਆਂ ਵਾਂਙ ਪਾਲਿਆ ਤੇ ਪੰਥ ਦਾ ਇਕ ਲਾਲ ਤਿਆਰ ਕੀਤਾ ਜਿਸ ਦਾ ਜੀਵਨ ਨਾਮ ਵਿਚ ਪਵਿਤ੍ਰ ਤੇ ਉਚਾ ਹੋ ਕੇ ਪੰਥ ਸੇਵਾ ਵਿਚ ਸਫਲਿਆ ਹੋਇਆ।

❑ ❑ ❑ ❑ ❑

## ...ਆਧੁਨਿਕ ਪੰਜਾਬੀ ਕਾਵਿ

ਹਨੇਰੇ ਸਵੇਰੇ), ਜਗਜੀਤ ਸਿੰਘ ਗੁਲੇਰੀਆ (ਝਰਨਾਟਾਂ, ਔਸੀਆਂ), ਸਰਦਾਰਨੀ ਬਲਜੀਤ ਕੌਰ ਤੁਲਸੀ (ਨੀਲਾਂਬਰ, ਨੀਲ ਕੰਠ, ਨੀਲ ਕਮਲ, ਪਾਰਸ ਟੋਟੇ), ਬੀਬੀ ਹਰਨਾਮ ਕੌਰ, ਅਮਰ ਕੌਰ (ਅਰਸ਼ੀ ਕਲੀਆਂ) ਆਦਿਕ ਉਤੇ ਉਨ੍ਹਾਂ ਦਾ ਪ੍ਰਭਾਵ ਵਿਆਪਕ ਰੂਪ ਵਿਚ ਵੇਖਿਆ ਜਾ ਸਕਦਾ ਹੈ। ਇਨ੍ਹਾਂ ਤੋਂ ਬਿਨਾਂ ਲਾਲਾ ਕਿਰਪਾ ਸਾਗਰ (ਮਨ ਤਰੰਗ), ਗਿਆਨੀ ਗੁਰਮੁਖ ਸਿੰਘ ਮੁਸਾਫਿਰ (ਸਬਰ ਦੇ ਬਾਣ, ਜੀਵਨ ਪੰਧ, ਪ੍ਰੇਮ ਬਾਣ) ਗਿਆਨੀ ਹਰਿੰਦਰ ਸਿੰਘ ਰੂਪ (ਡੂੰਘੇ ਵਹਿਣ) ਅਤੇ ਪ੍ਰੋ. ਮੋਹਨ ਸਿੰਘ ਦੀਆਂ ਰੁਬਾਈਆਂ ਉੱਪਰ ਵੀ ਭਾਈ ਸਾਹਿਬ ਦਾ ਚੋਖਾ ਪ੍ਰਭਾਵ ਹੈ।

ਭਾਈ ਵੀਰ ਸਿੰਘ ਦੀ ਆਧੁਨਿਕ ਪੰਜਾਬੀ ਕਾਵਿ ਨੂੰ ਦੇਣ ਬਹੁ-ਪੱਖੀ ਅਤੇ ਬਹੁ-ਆਯਾਮੀ ਹੈ। ਉਨ੍ਹਾਂ ਨੇ ਇਕ ਵੰਗਾਰ ਵਜੋਂ ਪੰਜਾਬੀ ਵਿਚ ਗੰਭੀਰ ਵਿਸ਼ਿਆਂ ਤੇ ਕਵਿਤਾ ਲਿਖਣਾ ਸਵੀਕਾਰ ਕੀਤਾ ਅਤੇ ਬਿਨਾਂ ਕਿਸੇ ਪੂਰਵ ਪਰੰਪਰਾ ਤੋਂ ਬਹੁਤ ਉੱਚੇ ਪੱਧਰ ਦੀ ਕਵਿਤਾ ਲਿਖ ਕੇ ਆਪਣੇ ਆਲੋਚਕਾਂ ਨੂੰ ਹੈਰਾਨ ਕਰ ਦਿੱਤਾ। ਆਪ ਨੇ ਪੰਜਾਬੀ ਕਾਵਿ ਇਤਿਹਾਸ ਵਿਚ ਪੱਛਮੀ ਢੰਗ ਦੀ ਛੋਟੀ ਕਵਿਤਾ ਨੂੰ ਜਨਮ ਦਿੱਤਾ ਜਿਸ ਨੇ ਪੰਜਾਬੀ ਕਵਿਤਾ ਦੇ ਸਰੂਪ ਅਤੇ ਮਜਾਜ਼ ਨੂੰ ਉੱਕਾ ਹੀ ਬਦਲ ਕੇ ਰੱਖ ਦਿੱਤਾ। ਭਾਈ ਵੀਰ ਸਿੰਘ ਤੋਂ ਪਿਛੋਂ ਆਉਣ ਵਾਲੇ ਹਰ ਕਵੀ ਨੇ ਇਸੇ ਛੋਟੀ ਕਵਿਤਾ ਨੂੰ ਆਪਣੇ ਭਾਵਾਂ ਦੇ ਇਜ਼ਹਾਰ ਦਾ ਮਾਧਿਅਮ ਬਣਾਇਆ। ਪੰਜਾਬੀ ਕਵਿਤਾ ਨੂੰ ਵਿਚਾਰਧਾਰਾ ਦੇ ਪਾਰੰਪਰਿਕ ਚੌਖਟੇ ਵਿਚੋਂ ਕੱਢ ਕੇ ਇਸ ਨੂੰ ਵਿਸ਼ਵ ਪੱਧਰ ਦੇ ਹਾਣ ਦੀ ਬਣਾਉਣ ਦਾ ਸਫ਼ਲ ਪ੍ਰਯਤਨ ਕੀਤਾ। ਰੋਮਾਂਸਵਾਦ ਅਤੇ ਸੁਹਜਵਾਦ ਵਰਗੀਆਂ ਨਵੀਨ ਅਨੁਭਵ ਪ੍ਰਣਾਲੀਆਂ ਨੂੰ ਭਾਈ ਸਾਹਿਬ ਨੇ ਚੇਤੰਨ ਪੱਧਰ ਤੇ ਪੰਜਾਬੀ ਕਾਵਿ ਵਿਚ ਲਿਆਂਦਾ। ਆਪ ਨੇ ਅਨੁਭਵ-ਅਭਿਵਿਅਕਤੀ ਦੇ ਰਾਹ ਵਿਚ ਆਉਂਦੀਆਂ ਮੁਸ਼ਕਿਲਾਂ ਸੰਬੰਧੀ ਪੰਜਾਬੀ ਕਵੀਆਂ ਨੂੰ ਨਵੀਂ ਚੇਤਨਾ ਪ੍ਰਦਾਨ ਕੀਤੀ। ਪ੍ਰਕ੍ਰਿਤੀ ਦੇ ਮਾਧਿਅਮ ਦੁਆਰਾ ਮਾਨਵੀ ਵੇਦਨਾ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਅਭਿਵਿਅਕਤ ਕਰਨ ਦੀ ਜਾਚ ਦੱਸੀ। ਭਾਸ਼ਾ ਦੇ ਮੁਹਾਵਰੇ ਨੂੰ ਯੁਗਾਨੁਕੂਲ ਬਣਾਇਆ ਅਤੇ ਛੰਦ ਯੋਜਨਾ, ਬਿੰਬਾਵਲੀ ਅਤੇ ਪ੍ਰਤੀਕ ਵਿਧਾਨ ਦੇ ਪ੍ਰਸੰਗ ਵਿਚ ਵਿਵਿਧਤਾ ਅਤੇ ਵਚਿਤ੍ਰਤਾ ਦਾ ਉਪਯੋਗ ਕੀਤਾ। ਸਚਮੁਚ ਆਪ ਆਧੁਨਿਕ ਪੰਜਾਬੀ ਕਾਵਿ ਦੇ ਨਿਰਮਾਤਾ ਸਨ।

❑ ❑ ❑ ❑ ❑

# ਸ਼੍ਰੋਮਣੀ ਸਾਹਿਤਕਾਰ

❖ ਭੁਪਿੰਦਰ ਪਾਲ ਸਿੰਘ*

ਭਾਈ ਵੀਰ ਸਿੰਘ ਨੂੰ ਆਧੁਨਿਕ ਪੰਜਾਬੀ ਕਵਿਤਾ ਦਾ ਮੋਢੀ ਕਿਹਾ ਜਾਂਦਾ ਹੈ। ਵਿਸ਼ੇ ਵਸਤੂ ਅਤੇ ਤਕਨੀਕੀ ਕਲਾ ਕੌਸ਼ਲਤਾ ਦੀ ਦ੍ਰਿਸ਼ਟੀ ਤੋਂ ਭਾਈ ਸਾਹਿਬ ਨੂੰ ਉਚੇਰਾ ਮਾਣ-ਸਤਿਕਾਰ ਹਾਸਲ ਹੋਇਆ ਹੈ। ਅਧਿਆਤਮਕ ਕਵੀ ਹੋਣ ਦੇ ਨਾਲ-ਨਾਲ ਭਾਈ ਸਾਹਿਬ ਨੂੰ ਛੋਟੀਆਂ ਕਵਿਤਾਵਾਂ ਦਾ ਵੱਡਾ ਕਵੀ ਵੀ ਕਿਹਾ ਜਾਂਦਾ ਹੈ। ਕੁਦਰਤ ਪ੍ਰੇਮੀ ਭਾਈ ਵੀਰ ਸਿੰਘ ਕਾਦਰ ਦੇ ਦਰਸ਼ਨ ਕੁਦਰਤੀ ਵਰਤਾਰਿਆਂ ਵਿਚੋਂ ਕਰਦੇ ਹਨ। ਧਾਰਮਿਕ ਵਿਚਾਰਾਂ ਨਾਲ ਸੰਬੰਧਿਤ ਵਿਰਸੇ ਦੀ ਅਮੀਰੀ ਭਾਈ ਸਾਹਿਬ ਦੀਆਂ ਕਵਿਤਾਵਾਂ ਵਿਚੋਂ ਝਲਕਦੀ ਨਜ਼ਰ ਆਉਂਦੀ ਹੈ।

ਭਾਈ ਵੀਰ ਸਿੰਘ ਦਾ ਜਨਮ ਦੀਵਾਨ ਕੌੜਾ ਮੱਲ ਦੇ ਘਰਾਣੇ ਦੀ ਅੱਠਵੀਂ ਪੀੜ੍ਹੀ ਵਿਚ ਡਾ. ਚਰਨ ਸਿੰਘ ਦੇ ਘਰ, ਦਸੰਬਰ 1872 ਈ. ਵਿਚ ਹੋਇਆ। ਦੀਵਾਨ ਸਾਹਿਬ ਮੀਰ ਮਨੂੰ ਦੇ ਸਮੇਂ ਸਰਕਾਰੀ ਅਦਾਰੇ ਵਿਚ ਹੁੰਦੇ ਹੋਏ ਵੀ ਹਥਿਆਰਬੰਦ ਸੰਘਰਸ਼ ਕਰ ਰਹੇ ਸਿੱਖਾਂ ਨੂੰ ਗੁਪਤ ਢੰਗ ਨਾਲ ਮਦਦ ਦਿੰਦੇ ਸਨ। ਜਿਸ ਕਾਰਨ ਦੀਵਾਨ ਕੌੜਾ ਮੱਲ ਸਿੱਖਾਂ ਵਿਚ 'ਦੀਵਾਨ ਮਿੱਠਾ ਮੱਲ' ਕਰਕੇ ਜਾਣੇ ਜਾਂਦੇ ਸਨ। ਭਾਈ ਵੀਰ ਸਿੰਘ ਦੇ ਦਾਦਾ ਜੀ, ਬਾਬਾ ਕਾਹਨ ਸਿੰਘ ਇਸ ਘਰਾਣੇ ਦੇ ਪਹਿਲੇ ਅੰਮ੍ਰਿਤਧਾਰੀ ਸਿੰਘ ਸਜੇ ਸਨ। ਉਨ੍ਹਾਂ ਨੇ ਆਪਣਾ ਸਾਰਾ ਜੀਵਨ ਲੋਕ ਸੇਵਾ ਤੇ ਪ੍ਰਭੂ ਭਗਤੀ ਵਿਚ ਗੁਜ਼ਾਰਿਆ। ਇਨ੍ਹਾਂ ਦੇ ਨਾਨਾ ਜੀ ਗਿਆਨੀ ਹਜ਼ਾਰਾ ਸਿੰਘ ਉੱਚ ਕੋਟੀ ਦੇ ਸੰਤ ਪੁਰਸ਼ ਹੋਣ ਦੇ ਨਾਲ-ਨਾਲ ਵਿਦਵਤਾ ਦੇ ਪੱਖੋਂ ਉੱਚਾ ਸਨਮਾਨ ਵੀ ਰੱਖਦੇ ਸਨ। ਇਸ ਤਰ੍ਹਾਂ ਦੋ ਉੱਚ-ਘਰਾਣਿਆਂ ਵਿਚ ਵਧੇ ਫੁੱਲੇ ਤੇ ਪ੍ਰਵਾਨ ਚੜ੍ਹੇ ਇਸ ਕਵੀ ਵਿਚ ਕਿਧਰੇ ਵੀ ਹੌਲਾਪਣ ਦੇਖਣ ਨੂੰ ਨਹੀਂ ਮਿਲਦਾ।

ਭਾਈ ਵੀਰ ਸਿੰਘ ਦੀ ਮੁੱਢਲੀ ਸਿੱਖਿਆ ਪਾਂਧੇ ਤੇ ਮੌਲਵੀ ਕੋਲੋਂ ਭਾਰਤੀ ਤੇ ਸੈਮੇਟਿਕ ਭਾਸ਼ਾਵਾਂ ਵਿਚ ਪ੍ਰਾਪਤ ਹੋਈ। ਉਸ ਤੋਂ ਬਾਅਦ ਮਿਸ਼ਨ ਸਕੂਲ ਅੰਮ੍ਰਿਤਸਰ ਵਿਚ ਪੜ੍ਹਦੇ ਹੋਏ ਪਹਿਲੇ ਦਰਜੇ ਵਿਚ ਮੈਟ੍ਰਿਕ ਪਾਸ ਕੀਤੀ। ਸਕੂਲ ਵਿਚ ਪੜ੍ਹਦੇ ਹੋਏ ਭਾਈ ਵੀਰ ਸਿੰਘ ਨੇ ਪਾਦਰੀਆਂ ਕੋਲੋਂ ਈਸਾਈ ਧਰਮ ਉੱਤੇ ਗਿਆਨ ਵੀ ਹਾਸਲ ਕੀਤਾ। ਭਾਰਤੀ ਅਤੇ ਪੱਛਮੀ ਧਰਮ ਦੀ ਤੁਲਨਾ ਤੇ ਅੰਤਰ ਦੀ ਭਾਵਨਾ ਵੀ ਇਸੇ ਸਮੇਂ ਹੀ ਵਿਕਸਿਤ ਹੋਈ ਸੀ। ਇਹ ਉਹ ਵੇਲਾ ਸੀ ਜਦੋਂ ਬਹੁਤ ਸਾਰੀਆਂ ਧਾਰਮਿਕ, ਸਮਾਜ ਸੁਧਾਰਕ ਤੇ ਰਾਜਨੀਤਕ ਲਹਿਰਾਂ ਉੱਭਰ ਰਹੀਆਂ ਸਨ। ਭਾਈ ਵੀਰ ਸਿੰਘ ਨੇ 'ਚੀਫ ਖਾਲਸਾ ਦੀਵਾਨ' ਅਤੇ 'ਸਿੰਘ ਸਭਾ ਲਹਿਰ' ਦੇ ਆਦਰਸ਼ਾਂ ਨੂੰ ਆਪਣੀ ਰਚਨਾ ਦਾ ਪ੍ਰੇਰਨਾ ਸ੍ਰੋਤ ਬਣਾ ਲਿਆ।

ਭਾਈ ਵੀਰ ਸਿੰਘ ਦੇ ਸਮੇਂ ਬ੍ਰਜ ਭਾਸ਼ਾ ਦਾ ਬੋਲਬਾਲਾ ਹੋਣ ਦੇ ਬਾਵਜੂਦ ਉਨ੍ਹਾਂ ਨੇ ਮਾਂ ਬੋਲੀ ਪੰਜਾਬੀ ਨੂੰ ਆਪਣੇ ਸਾਹਿਤ ਦਾ ਮਾਧਿਅਮ ਬਣਾਇਆ। ਇਹ ਸਪਸ਼ਟ ਹੈ ਕਿ ਜੇ ਭਾਈ ਵੀਰ ਸਿੰਘ ਆਪਣੇ ਸਮਕਾਲੀ ਵਿਦਵਾਨਾਂ ਵਾਂਗ ਆਪਣੀਆਂ ਰਚਨਾਵਾਂ ਦਾ ਮਾਧਿਅਮ ਪੰਜਾਬੀ ਨੂੰ ਨਾ ਬਣਾਉਂਦੇ ਤਾਂ ਪੰਜਾਬੀ ਵਿਚ ਆਧੁਨਿਕ ਸਾਹਿਤ ਰੂਪ ਹੋਰ ਪਛੜ ਕੇ ਆਰੰਭ ਹੁੰਦੇ। ਪੰਜਾਬੀ ਭਾਸ਼ਾ ਦੀ ਫਰਸ਼ਾਂ ਤੋਂ ਅਰਸ਼ਾਂ ਦੀ ਯਾਤਰਾ ਭਾਈ ਸਾਹਿਬ ਦੀ ਮਿਹਨਤ ਸਦਕਾ ਹੀ ਆਰੰਭ ਹੋਈ।

ਅੰਗ੍ਰੇਜ਼ਾਂ ਦਾ ਵਿਰੋਧ ਭਾਈ ਸਾਹਿਬ ਨੇ ਸਿੱਧੇ ਤੌਰ ਤੇ ਨਹੀਂ ਕੀਤਾ ਪਰ ਇਕ ਚੇਤੰਨ ਮਨੁੱਖ ਹੋਣ ਦੇ ਨਾਤੇ ਅਤੇ ਇਕ ਪੱਤਰਕਾਰ ਦੇ ਰੂਪ ਵਿਚ ਇਨ੍ਹਾਂ ਨੇ ਜਿਹੜੀ ਚੇਤਨਾ ਉਸ ਵੇਲੇ ਦੇ ਸਮਾਜ ਵਿਚ ਭਰਨ ਦੀ ਕੋਸ਼ਿਸ਼ ਕੀਤੀ ਉਸ ਕਾਰਨ ਖੁਫ਼ੀਆ ਰਿਪੋਰਟ ਅਨੁਸਾਰ ਭਾਈ ਵੀਰ ਸਿੰਘ ਨੂੰ ਅੰਗਰੇਜ਼ ਰਾਜ ਦਾ ਬਾਗੀ ਕਰਾਰ ਦਿੱਤਾ ਗਿਆ ਸੀ। ਭਾਈ ਵੀਰ ਸਿੰਘ ਦੇ ਪ੍ਰਭਾਵ ਸਦਕਾ ਹੀ ਪ੍ਰੋ. ਪੂਰਨ ਸਿੰਘ, ਮੌਲਾ ਬਖ਼ਸ਼ ਕੁਸ਼ਤਾ, ਭਾਈ ਮੋਹਨ ਸਿੰਘ ਵੈਦ, ਚਰਨ ਸਿੰਘ ਸ਼ਹੀਦ ਅਤੇ ਲਾਲਾ ਧਨੀ ਰਾਮ ਚਾਤ੍ਰਿਕ ਵਰਗੇ ਸਾਹਿਤਕਾਰਾਂ ਨੇ ਪੰਜਾਬੀ ਮਾਂ ਬੋਲੀ ਦੀ ਤਨੋ ਮਨੋ ਸੇਵਾ ਕੀਤੀ।

ਭਾਈ ਵੀਰ ਸਿੰਘ ਦੀਆਂ ਗਤੀਵਿਧੀਆਂ ਕੇਵਲ ਇਕ ਸਾਹਿਤਕਾਰ ਹੋਣ ਤੱਕ ਹੀ ਸੀਮਤ ਨਹੀਂ ਸਨ ਸਗੋਂ ਉਨ੍ਹਾਂ ਨੇ ਇਸ ਤੋਂ ਇਲਾਵਾ 'ਵਜ਼ੀਰ ਹਿੰਦ ਪ੍ਰੈਸ' ਲਗਾ ਕੇ 'ਖਾਲਸਾ ਸਮਾਚਾਰ' ਨਾਂ ਦਾ ਪੱਤਰ ਕੱਢਣਾ ਵੀ ਆਰੰਭ ਕੀਤਾ। 'ਖਾਲਸਾ ਟ੍ਰੈਕਟ ਸੁਸਾਇਟੀ' ਦੀ ਸਥਾਪਨਾ ਕਰਕੇ ਧਰਮ ਪ੍ਰਚਾਰ ਲਈ ਛੋਟੇ ਛੋਟੇ ਟ੍ਰੈਕਟ ਵੀ ਪ੍ਰਕਾਸ਼ਿਤ ਕੀਤੇ। ਕਾਵਿ ਰਚਨਾ ਦੀ ਦ੍ਰਿਸ਼ਟੀ ਤੋਂ ਭਾਈ ਵੀਰ ਸਿੰਘ ਦੀ ਪਹਿਲੀ ਕਾਵਿ ਰਚਨਾ ਸੁਧਾਰਵਾਦੀ ਰੰਗਤ ਵਾਲੀ ਸੀ। ਇਹ ਕਵਿਤਾ ਪਰੰਪਰਾਗਤ ਵਿਧੀ ਨਾਲ ਬੈਂਤ ਛੰਦ ਵਿਚ ਲਿਖੀ ਗਈ ਸੀ ਜਿਸ ਵਿਚ 'ਨਨਾਣ ਭਰਜਾਈ' ਦੀ ਉਪਦੇਸ਼ ਭਰਪੂਰ ਵਾਰਤਾਲਾਪ ਹੈ। 'ਰਾਣਾ ਸੂਰਤ ਸਿੰਘ' ਨਾਂ ਦਾ ਮਹਾਂਕਾਵਿ ਆਪ ਵਲੋਂ ਪ੍ਰਕਾਸ਼ਿਤ ਕਰਾਇਆ ਗਿਆ।

ਭਾਈ ਵੀਰ ਸਿੰਘ ਲਈ ਇਹ ਗੱਲ ਕਹੀ ਜਾਂਦੀ ਹੈ ਕਿ ਰਾਣਾ ਸੂਰਤ ਸਿੰਘ ਦੀ ਵਿਧਵਾ ਰਾਣੀ ਰਾਜ ਕੌਰ ਦੇ ਵਿਰਾਗਮਈ ਜੀਵਨ ਦਾ ਚਰਿੱਤਰ ਪੇਸ਼ ਕਰਦੇ ਹੋਏ ਉਹ ਖ਼ੁਦ ਉਚੇ ਦਿੱਭ ਮੰਡਲਾਂ ਵਿਚ ਪ੍ਰਵੇਸ਼ ਕਰ ਗਏ ਤੇ ਅਨੋਖੇ ਰਸ-ਦਾਤੇ ਦੀ ਛੂਹ ਉਹ ਅਣਡਿੱਠੇ ਰਸ-ਦਾਤੇ ਦੇ ਰੂਪ ਵਿਚ, ਜਾਂ ਕੰਬਦੀ ਕਲਾਈ ਦੇ ਰੂਪ ਵਿਚ ਅਨੁਭਵ ਕਰਦੇ ਰਹੇ ਹਨ। ਇਸੇ ਵਿਸਮਾਦ ਧੁਨੀ ਦੀਆਂ ਰਚਨਾਵਾਂ ਵਿਚ ਹੀ ਭਾਈ ਵੀਰ ਸਿੰਘ ਦਾ ਵਿਅਕਤਿਤਵ ਵਧੇਰੇ ਸਪਸ਼ਟ ਉਭਰਦਾ ਹੈ। ਆਪਣੇ ਉੱਚੇ ਸੁੱਚੇ ਅਨੁਭਵ ਸਦਕਾ ਹੀ ਉਨ੍ਹਾਂ ਨੂੰ ਕੁਦਰਤ ਦੇ ਕਣ-ਕਣ ਵਿਚੋਂ ਕਾਦਰ ਦੇ ਦਰਸ਼ਨ ਹੁੰਦੇ ਹਨ।

ਭਾਈ ਵੀਰ ਸਿੰਘ ਨੇ ਲੰਬੀਆਂ ਅਧਿਆਤਮਕ ਕਵਿਤਾਵਾਂ ਵੀ ਰਚੀਆਂ ਅਤੇ ਦੋ ਸਤਰਾਂ ਤਕ ਸੀਮਤ ਛੋਟੀਆਂ ਕਵਿਤਾਵਾਂ ਵੀ। 'ਖਾਲਸਾ ਸਮਾਚਾਰ' ਵਿਚ ਭਾਈ ਸਾਹਿਬ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਅਜਿਹੀਆਂ ਮਿਲਦੀਆਂ ਹਨ, ਜਿਹੜੀਆਂ ਆਪ ਜੀ ਦੇ ਦਿਹਾਂਤ ਉਪਰੰਤ ਪ੍ਰਕਾਸ਼ਿਤ ਹੋਈਆਂ ਸਨ। ਸਚਮੁੱਚ ਭਾਈ ਵੀਰ ਸਿੰਘ ਬਹੁਪੱਖੀ ਸ਼ਖਸੀਅਤ ਦੇ ਮਾਲਕ ਸਨ। ਉਨ੍ਹਾਂ ਦੀ ਮਹਾਨ ਸੇਵਾ ਸਦਕਾ ਹੀ ਆਪ ਨੂੰ ਪੰਜਾਬ ਯੂਨੀਵਰਸਿਟੀ ਵੱਲੋਂ 'ਡਾਕਟਰ ਆਫ਼ ਓਰੀਐਂਟਲ ਲਰਨਿੰਗ' ਦੀ ਡਿਗਰੀ ਦੇ ਕੇ ਸਨਮਾਨਿਆ ਗਿਆ ਸੀ। ਪੰਜਾਬੀ ਮਹਿਕਮੇ ਵੱਲੋਂ ਆਪ ਨੂੰ 'ਪਹਿਲੇ ਸ਼੍ਰੋਮਣੀ ਸਾਹਿਤਕਾਰ' ਵਜੋਂ ਸਨਮਾਨਿਤ ਕੀਤਾ ਗਿਆ। 'ਮੇਰੇ ਸਾਈਆਂ ਜੀਓ' ਨੂੰ ਸਾਹਿਤ ਅਕਾਡਮੀ ਪੁਰਸਕਾਰ ਦਿੱਤਾ ਗਿਆ ਸੀ। 1956 ਵਿਚ ਆਪ ਜੀ ਨੂੰ 'ਪਦਮ ਭੂਸ਼ਨ' ਦੀ ਉਪਾਧੀ ਨਾਲ ਸਨਮਾਨਿਤ ਕੀਤਾ ਗਿਆ ਸੀ।

ਭਾਈ ਵੀਰ ਸਿੰਘ ਨੇ ਆਪਣਾ ਜੀਵਨ ਪੰਜਾਬ ਅਤੇ ਪੰਜਾਬੀ ਨੂੰ ਸਮਰਪਿਤ ਕੀਤਾ ਸੀ। 10 ਜੂਨ 1957 ਵਿਚ ਇਹ ਅਦੁੱਤੀ ਸ਼ਖ਼ਸੀਅਤ ਇਸ ਸੰਸਾਰ ਨੂੰ ਛੱਡ ਕੇ ਚਲੀ ਗਈ, ਪਰ ਉਨ੍ਹਾਂ ਦੀ ਪੰਜਾਬੀ ਪ੍ਰਤੀ ਮਹਾਨ ਸੇਵਾ ਅਮਰ ਜੋਤ ਵਾਂਗ ਹਮੇਸ਼ਾ ਚਮਕਦੀ ਰਹੇਗੀ।

* ਖੋਜ ਵਿਦਿਆਰਥੀ, ਦਿੱਲੀ ਯੂਨੀਵਰਸਿਟੀ

❑ ❑ ❑ ❑ ❑

# ਗੁਰਮਤਿ ਮਨੋਵਿਗਿਆਨ*

❖ ਡਾ. ਜਸਵੰਤ ਸਿੰਘ ਨੇਕੀ

## ਅੰਤਹਕਰਣ ਦਾ ਭਾਗ

### ਮਨ-1

*ਮਨੁੱਖ ਏਡਾ ਕਿਸਮਤ ਦਾ ਬੰਦੀ ਨਹੀਂ, ਜੇਡਾ ਬੰਦੀ ਆਪਣੇ ਮਨ ਦਾ ਹੈ।*

ਮਨ ਅੰਤਹਕਰਣ ਦਾ ਉਹ ਸਸ਼ਕਤ ਭਾਗ ਹੈ, ਜੋ ਸੰਕਲਪ ਵਿਕਲਪ ਪ੍ਰਕਿਰਿਆਵਾਂ ਦਾ ਧਾਰਨੀ ਹੈ। ਸੰਸਕ੍ਰਿਤ ਸ਼ਬਦਾਰਥ ਕੋਸ਼ ਅਨੁਸਾਰ ਮਨ ਪ੍ਰਾਣੀ ਅੰਦਰ ਮੌਜੂਦ ਉਹ ਅਦਿੱਸ ਸ਼ਕਤੀ ਹੈ, ਜੋ ਉਸ ਨੂੰ ਸੰਵੇਦਨਾ, ਸੰਕਲਪ, ਇੱਛਾ, ਦ੍ਵੈਸ਼, ਬੋਧ ਅਤੇ ਵਿਚਾਰ ਆਦਿ ਦਾ ਅਨੁਭਵ ਕਰਾਉਂਦੀ ਹੈ, ਇਸ ਦੇ ਸਹਿਯੋਗ ਬਿਨਾਂ ਨਾ ਅੱਖ ਵੇਖ ਸਕਦੀ ਹੈ, ਨਾ ਕੰਨ ਸੁਣ ਸਕਦੇ ਹਨ, ਨਾ ਕੋਈ ਹੋਰ ਗਿਆਨ-ਇੰਦਰੀ ਕਾਰਜ ਕਰ ਸਕਦੀ ਹੈ।

ਮਨ ਹਰ ਵੇਲੇ ਰੁੱਝਾ ਰਹਿੰਦਾ ਹੈ। ਹਰ ਵੇਲੇ ਵਿਆਪਿਆ ਰਹਿੰਦਾ ਹੈ। ਇਸ ਲਈ ਇਸ ਨੂੰ ਨਿਯੰਤ੍ਰਣ ਵਿਚ ਲਿਆਉਣਾ ਸੌਖਾ ਨਹੀਂ ਹੁੰਦਾ, ਤਾਂ ਵੀ ਇਸ ਨੂੰ ਕਾਬੂ ਕਰਨਾ ਅਸੰਭਵ ਨਹੀਂ। ਇਸ ਲਈ ਨਿਰੰਤਰ ਅਭਿਆਸ ਤੇ ਵੈਰਾਗ ਦੀ ਲੋੜ ਹੁੰਦੀ ਹੈ। ਜਦ ਕਾਬੂ ਆ ਜਾਵੇ ਤਾਂ ਇਹ ਮਨ ਉਨਮਨਿ ਅਵਸਥਾ ਵਿਚ ਪਰਿਵਰਤਿਤ ਹੋ ਜਾਂਦਾ ਹੈ, ਜਿਸ ਬਾਰੇ ਕਬੀਰ ਜੀ ਕਹਿੰਦੇ ਹਨ:

**ਇਹੁ ਮਨੁ ਲੇ ਜਉ ਉਨਮਨਿ ਰਹੈ॥**
**ਤਉ ਤੀਨਿ ਲੋਕ ਕੀ ਬਾਤੈ ਕਹੈ॥** (ਅੰਕ ੩੪੨)

ਗੁਰਬਾਣੀ ਵਿਚ ਮਨ ਲਈ ਕਈ ਰੂਪਕ ਵਰਤੇ ਗਏ ਹਨ। ਇਸ ਨੂੰ ਹਾਥੀ, ਊਠ, ਬੈਲ, ਖ਼ਰ, ਸੱਪ ਤੇ ਪੰਛੀ ਨਾਲ ਉਪਮਾ ਦਿੱਤੀ ਗਈ ਹੈ। ਇਸੇ ਨੂੰ ਅੰਨ੍ਹਾ ਖੂਹ ਕਿਹਾ ਗਿਆ ਹੈ। ਇਸੇ ਨੂੰ ਰਾਜਾ, ਪਰਦੇਸੀ, ਬੈਰਾਗੀ ਤੇ ਬਨਵਾਸੀ ਆਦਿ ਨਿਰੂਪਿਆ ਗਿਆ ਹੈ। ਇਹ ਸਾਰੇ ਰੂਪਕ ਬਹੁ-ਪਰਤੀ ਅਰਥਾਂ ਦੇ ਧਾਰਨੀ ਹਨ।

ਮਨ ਦਾ ਆਪਣਾ ਕੋਈ ਸਰੂਪ ਨਹੀਂ। ਇੰਦਰਿਆਵੀ ਗਿਆਨ 'ਤੇ ਆਧਾਰਿਤ ਸੰਕਲਪਾਂ-ਵਿਕਲਪਾਂ ਦੇ ਢਾਂਚੇ ਦਾ ਨਾਮ ਹੀ ਮਨ ਹੈ। ਸੰਕਲਪ-ਵਿਕਲਪ (ਫੁਰਨੇ) ਕੁਦਰਤੀ ਨਹੀਂ ਹੁੰਦੇ, ਮਨੁੱਖ ਦੇ ਆਪਣੇ ਸਿਰਜੇ ਹੋਏ ਹੁੰਦੇ ਹਨ ਤੇ ਇਕ ਦੂਜੇ ਨਾਲ ਮੇਲ ਨਹੀਂ ਖਾਂਦੇ। ਇਹ ਫੁਰਨੇ ਮਨੁੱਖ ਦੇ ਸੁਭਾ ਤੋਂ ਉਤਪੰਨ ਹੁੰਦੇ ਹਨ। ਕਰਮ ਹੀ ਪੱਕ ਕੇ ਸੁਭਾ ਬਣਦਾ ਹੈ ਤੇ ਸੁਭਾ ਵਿੱਚੋਂ ਹੀ ਸੰਸਕਾਰ ਉਪਜਦੇ ਹਨ।

ਇਸ ਮਨ ਵਰਗਾ ਹੋਰ ਕੋਈ ਨਹੀਂ। ਜੇ ਅਣਸਾਧਿਆ ਹੋਵੇ ਤਾਂ ਇਹ ਪ੍ਰਾਣੀ ਨੂੰ ਭਜਾਈ ਫਿਰਦਾ ਹੈ। ਸਾਧਿਆ ਜਾਵੇ ਤਾਂ ਸ਼ਾਂਤ ਹੋ ਜਾਂਦਾ ਹੈ। ਮਨ ਨੂੰ ਸਾਧਣ ਦਾ ਕਾਰਜ ਵੀ ਮਨ ਆਪ ਹੀ ਕਰਦਾ ਹੈ।

### ਮਨ-2

*ਮਨੁੱਖਾਂ ਦੇ ਮਨ ਉਹਨਾਂ ਦੇ ਚਿਹਰਿਆਂ ਨਾਲੋਂ ਕਿਤੇ ਵਧੇਰੇ ਭਿੰਨ ਹੁੰਦੇ ਹਨ।*

ਮਨ ਟਿੱਡੀ ਵਾਂਙ ਟੱਪਦਾ ਤੇ ਡੱਡੂ ਵਾਂਗ ਭੁੜਕਦਾ ਹੈ। ਕਿਤੇ ਟਿੱਕ ਕੇ ਨਹੀਂ ਬੈਠਦਾ। ਇਹ ਚੰਚਲ ਹੈ, ਤ੍ਰਿਸ਼ਨਾ ਇਸ ਨੂੰ ਭਜਾਈ ਫਿਰਦੀ ਹੈ, ਤਦੇ ਕਾਬੂ ਨਹੀਂ ਆਉਂਦਾ। ਹਰ ਵੇਲੇ ਭਟਕਦਾ ਫਿਰਦਾ ਹੈ। ਇਹ ਭਟਕਣ ਕਈ ਤਰ੍ਹਾਂ ਨਾਲ ਵਾਪਰਦੀ ਹੈ। ਬਹੁਤੇ ਲੋਕਾਂ ਅੰਦਰ ਤਾਂ ਮਨ ਆਪਣੀ ਮਰਜ਼ੀ ਨਾਲ ਆਪਣੀਆਂ ਇੱਛਾਵਾਂ ਤੇ ਝੁਕਾਵਾਂ ਮਗਰ ਦੁੜਕੀਆਂ ਲਗਾਉਂਦਾ ਰਹਿੰਦਾ ਹੈ। ਦੁਨੀਆਂਦਾਰ ਲੋਕਾਂ ਦਾ ਮਨ ਸਥੂਲ ਹੁੰਦਾ ਹੈ, ਹਉਮੈ ਦਾ ਮਾਰਿਆ। ਇਹ ਕਿਸੇ ਧਿਆਨ ਵਿਚ ਟਿਕਦਾ ਨਹੀਂ। ਆਪਣੇ ਅੰਦਰ ਝਾਤ ਵੀ ਨਹੀਂ ਮਾਰ ਸਕਦਾ। ਇਹ ਇੰਦਰੀਆਂ ਦੇ ਵੱਸ ਪਿਆ ਰਹਿੰਦਾ ਹੈ। ਕਾਮ, ਕ੍ਰੋਧ ਆਦਿ ਇਸ ਨੂੰ ਨਿਤ ਵਾਪਰੇ ਰਹਿੰਦੇ ਹਨ। ਇਹ ਤਮੋਗੁਣੀ ਮਨ ਦੇ ਲੱਛਣ ਹਨ। ਇਸ ਦੇ ਟਾਕਰੇ, ਰਜੋਗੁਣੀ ਮਨ ਭੜਕੀਲਾ, ਜੋਸ਼ੀਲਾ, ਉੱਪਦਰੀ, ਫ਼ਸਾਦੀ ਹੁੰਦਾ ਹੈ ਤੇ ਹਰ ਤਰ੍ਹਾਂ ਦਾ ਖਰੂਦ ਤੇ ਖਲਬਲੀਆਂ ਮਚਾਉਂਦਾ ਹੈ। ਸਰੀਰ ਨੂੰ ਵੀ ਭੜਕੀ ਲਾਈ ਰੱਖਦਾ ਹੈ। ਇੰਦਰੀਆਂ ਨੂੰ ਵੀ ਬਾਹਰਲੇ ਪ੍ਰਭਾਵਾਂ ਹੇਠ ਭਜਾਈ ਫਿਰਦਾ ਹੈ। ਪਰ ਇਹਨਾਂ ਦੋਨਾਂ ਤੋਂ ਵੱਖਰਾ, ਸ਼ਾਂਤ, ਧੀਰਜਵਾਨ, ਚੇਤਨ, ਸੁਬਕ ਤੇ ਪ੍ਰਬੀਨ ਮਨ ਜਗਿਆਸੂ ਦਾ ਹੁੰਦਾ ਹੈ। ਇਹ ਸੰਜਮ ਵਿਚ ਰਹਿੰਦਾ ਹੈ ਤੇ ਸੰਜਮ ਵਿਚ ਵਰਤਦਾ ਹੈ। ਐਸੇ ਸਤੋਗੁਣੀ ਮਨ ਪਾਸ ਹੀ ਅਧਿਆਤਮਕ ਉਚਾਈਆਂ ਤੀਕ ਅਪੜਨ ਦੀ ਸੰਭਾਵਨਾ ਹੁੰਦੀ ਹੈ। ਐਸੇ ਮਨ ਪਾਸ ਹੀ ਅਧਿਆਤਮਕ ਖੋਜਕਾਰੀ ਦੀ ਜਗਿਆਸਾ ਹੁੰਦੀ ਹੈ। ਐਸਾ ਮਨ ਪ੍ਰਾਪਤ ਕਰਨ ਲਈ ਸਾਧਨਾ ਦਰਕਾਰ ਹੁੰਦੀ ਹੈ। ਕੇਵਲ ਨਿਰੰਤਰ ਸਾਧਨਾ ਦੁਆਰਾ ਹੀ ਪੰਜ-ਤੱਤਾਂ ਵਾਲਾ ਮਨ ਉਨਮਨਿ ਅਵਸਥਾ ਤੀਕ ਪਹੁੰਚ ਸਕਦਾ ਹੈ।

### ਮਨ-3

ਜੋ ਕੋਈ ਆਪਣੇ ਮਨ ਨੂੰ ਸਾਧ ਲੈਂਦਾ ਹੈ, ਉਹ ਆਪਣੇ ਉਪਰ ਵਿਅੰਗ ਨਾਲ ਹੱਸਦਾ ਹੈ।

ਮਨ ਜਦ ਨਾਮ-ਸਾਧਨਾ ਵਿਚ ਲੱਗਦਾ ਹੈ ਤਾਂ ਮਾਇਕ ਸੁੱਖਾਂ ਦੀ ਤ੍ਰਿਸ਼ਨਾ ਤੋਂ ਉਪਰਾਮ ਹੋ ਜਾਂਦਾ ਹੈ। ਫਿਰ ਆਪਣੇ ਅਸਲੇ ਨੂੰ ਪਛਾਣਨ ਲੱਗਦਾ ਹੈ। ਤਦ ਉਹ ਬਾਹਰ ਦੀ ਭਟਕਣ ਤੋਂ ਵੈਰਾਗੀ ਹੋ ਕੇ ਆਪਣੇ ਸ਼ਾਂਤ ਘਰ ਵਿਚ ਸਥਿਤ ਹੋ ਜਾਂਦਾ ਹੈ:

**ਮਨ ਬੈਰਾਗੀ ਘਰਿ ਵਸੈ**
**ਸਚ ਭੈ ਰਾਤਾ ਹੋਇ॥** (ਅੰਕ ੨੧)

ਫਿਰ ਉਹ ਹਰ ਪ੍ਰਕਾਰ ਦੇ ਦੁਨਿਆਵੀ ਭੈ, ਚਿੰਤਾ, ਹਰਖ ਸੋਗ ਤੋਂ ਅਟੰਕ ਹੋ ਜਾਂਦਾ ਹੈ,

ਜੋ ਪਹਿਲਾਂ ਲਬ-ਲੋਭ ਵਿਚ ਲੱਗਾ ਰਹਿੰਦਾ ਸੀ, ਹੁਣ ਆਪਣੇ ਅਸਲ ਰੂਪ ਨੂੰ ਪਛਾਣ ਕੇ ਤ੍ਰਿਪਤ ਹੋਇਆ ਰਹਿੰਦਾ ਹੈ। ਐਸੇ ਪਰਿਵਰਤਨ ਹੋਏ 'ਜੋਤਿ-ਸਰੂਪ' ਮਨ ਦੇ ਅੰਦਰ ਸੱਚ ਵਰਤਦਾ ਹੈ। ਹੁਣ ਉਹ ਸਰੀਰ ਤੇ ਇੰਦਰੀਆਂ ਨੂੰ ਵੀ ਸੱਚੇ ਪਾਸੇ ਲਗਾਉਣ ਲੱਗਦਾ ਹੈ। ਉਹਨਾਂ ਦੇ ਪਰਿਵਰਤਨ ਨਾਲ ਇਹ ਸੱਚ ਸਾਮੱਗਰੀ ਦਾ ਵਪਾਰੀ ਬਣ ਜਾਂਦਾ ਹੈ। ਤਨ ਹਟੜੀ ਵਿਚ ਇਹ ਮਨ ਸੱਚ ਦਾ ਵਣਜਾਰਾ ਬਣ ਨਿਬੜਦਾ ਹੈ। ਅੱਗੇ ਇਹ ਇੰਦਰਿਆਵੀ ਰਸਾਂ ਦੇ ਬਿਖਿਆ ਪ੍ਰਭਾਵ ਹੇਠ ਰਸ ਭੋਗਣ ਵੱਲ ਰੁਚਿਤ ਰਹਿੰਦਾ ਸੀ, ਹੁਣ ਦੈਵੀ ਨਿਰਮਲਤਾ ਨਾਲ ਪਰਿਚਿਤ ਹੋ ਜਾਂਦਾ ਹੈ, ਪ੍ਰਕਾਸ਼ਮਾਨ ਹੋ ਗਿਆ ਜਾਪਦਾ ਹੈ, ਅਨੰਦ ਸਰੂਪ ਹੋਇਆ ਪ੍ਰਤੀਤ ਕਰਦਾ ਹੈ। ਹੁਣ ਉਸ ਦੀ ਹਉਮੈ ਸਮਾਪਤ ਹੋ ਗਈ ਲੱਗਦੀ ਹੈ। ਇਹ 'ਹਉਮੈ' ਤਦ 'ਸੋਹੰ' ਵਿਚ ਪਰਿਵਰਤਿਤ ਹੋ ਗਈ ਜਾਪਦੀ ਹੈ। ਹੁਣ ਉਸ ਨੂੰ ਜਦ ਆਪਣੀ ਹਉਮੈ ਦੇ ਕਰਮ ਚੇਤੇ ਆਉਂਦੇ ਹਨ, ਤਾਂ ਸੋਚਦਾ ਹੈ, "ਮੈਂ ਕਿਤਨਾ ਮੂਰਖ ਸਾਂ।" ਹੁਣ ਉਸ ਨੂੰ ਆਪਣੀਆਂ ਪੁਰਾਣੀਆਂ ਰੁਚੀਆਂ ਨਿਰਾ ਝਲਪੁਣਾ ਲੱਗਦੀਆਂ ਹਨ ਤੇ ਉਹ ਆਪਣੇ ਬੀਤੇ ਉਪਰ ਵਿਅੰਗ ਨਾਲ ਮੁਸਕਰਾਉਂਦਾ ਹੈ।

ਪ੍ਰਕਾਸ਼ਮਾਨ ਹੋਇਆ ਮਨ ਜਦ ਹੋਰਨਾਂ ਨੂੰ ਉਸੇ ਗਧੀ-ਗੇੜ ਵਿਚ ਪਿਆ ਵੇਖਦਾ ਹੈ, ਜਿਸ ਵਿਚ ਉਹ ਆਪ ਕਿਤਨਾ ਚਿਰ ਪਿਆ ਰਿਹਾ ਹੈ ਤਾਂ ਉਹਨਾਂ ਦੇ ਕਲਿਆਣ ਹਿਤ ਇਸ ਦੇ ਅੰਦਰ ਕਰੁਣਾ ਉਤਪੰਨ ਹੁੰਦੀ ਹੈ। ਫਿਰ ਉਹ ਪਰਉਪਕਾਰ ਦੇ ਉਮਾਹ ਨਾਲ ਭਰਿਆ ਸਭ ਨੂੰ 'ਜੋਤਿ ਸਰੂਪ' ਹੋ ਜਾਣ ਦੀ ਪ੍ਰੇਰਣਾ ਦੇਂਦਾ ਫਿਰਦਾ ਹੈ।

* ਡਾ. ਨੇਕੀ ਰਚਿਤ ਪੁਸਤਕ 'ਗੁਰਮਤਿ ਮਨੋਵਿਗਿਆਨ' 'ਚੋਂ ਲੜੀਵਾਰ ਪ੍ਰਕਾਸ਼ਨਾ ਹੇਠ ਅਸੀਂ ਇਹ ਲੇਖ ਛਾਪ ਰਹੇ ਹਾਂ।




## ਭਾਈ ਸਾਹਿਬ ਦੀ ਸਚਖੰਡ ਯਾਤਰਾ

**ਪ੍ਰਕਾਸ਼ਕ: ਭਾਈ ਵੀਰ ਸਿੰਘ ਸਾਹਿਤ ਸਦਨ**

**ਪੰਨੇ: 305, ਕੀਮਤ: 120 ਰੁਪਏ**

ਆਧੁਨਿਕ ਪੰਜਾਬੀ ਸਾਹਿਤ ਦੇ ਮੋਢੀ ਅਤੇ ਸੰਤ-ਕਵੀ ਵਜੋਂ ਜਾਣੇ ਜਾਂਦੇ ਅਤੇ ਮੰਨੇ ਜਾਂਦੇ ਭਾਈ ਵੀਰ ਸਿੰਘ ਆਪਣੀ ਅਧਿਆਤਮਕ ਸ਼ੈਲੀ ਅਤੇ ਪ੍ਰਵਾਹ ਤੇ ਰਵਾਨਗੀ ਕਰਕੇ ਅਸਲੋਂ ਵਿਲੱਖਣ ਹਨ। ਭਾਈ ਸਾਹਿਬ ਕਵਿਤਾ ਰਚ ਰਹੇ ਹੋਣ, ਨਾਵਲ ਜਾਂ ਜੀਵਨੀ ਸਾਹਿਤ ਜਾਂ ਫਿਰ ਕਿਸੇ ਨਿਵੇਕਲੇ ਰੂਪਾਕਾਰ ਦੀ ਘਾੜਤ ਘੜ ਰਹੇ ਹੋਣ, ਉਨ੍ਹਾਂ ਦੀ ਅਧਿਆਤਮਕਤਾ ਸ਼ਬਦ-ਘਾੜਤ ਦੇ ਪ੍ਰਵਾਹ 'ਚ ਰਚਮਿਚ ਜਾਂਦੀ ਹੈ, ਇਹ ਪ੍ਰਵਾਹ ਪਾਠਕ ਦੀ ਚੇਤਨਾ ਨੂੰ ਅਛੋਪਲੇ ਹੀ ਉਚਿਆ ਰਿਹਾ ਹੁੰਦਾ ਹੈ ਤੇ ਪਾਠਕ ਉਸ ਅਧਿਆਤਮਕ ਮੰਡਲ ਦਾ ਹਿੱਸਾ ਬਣ ਜਾਂਦਾ ਹੈ ਜਿਥੇ ਚੇਤਨਾ ਗੁਜ਼ਰਦੇ ਪਲਾਂ 'ਚ ਵਿਸ਼ੁਧ ਹੋ ਜਾਂਦੀ ਹੈ ਤੇ ਪ੍ਰਕਰਣ ਜਾਰੀ ਰਹਿੰਦਾ ਹੈ। ਸ਼ਾਇਦ ਇਹੀ ਕਾਰਨ ਸੀ ਕਿ ਇਸ ਪਾਠਕੀ ਪਕੜ ਤੇ ਪ੍ਰਗਟਾਵੇ ਦੇ ਅਲੋਕਾਰ ਗੁਣ ਨੇ ਭਾਈ ਸਾਹਿਬ ਨੂੰ ਉਨ੍ਹਾਂ ਦੇ ਜੀਵਨ-ਕਾਲ 'ਚ ਹੀ ਸਥਾਪਿਤ ਕਰ ਦਿਤਾ ਸੀ। ਭਾਈ ਸਾਹਿਬ ਦੀਆਂ ਕਾਫੀ ਪੁਸਤਕਾਂ ਦੇ ਐਡੀਸ਼ਨ ਛਪ ਕੇ ਵਿਕ ਜਾਂਦੇ ਤੇ ਫਿਰ ਉਹ ਐਡੀਸ਼ਨ ਮੁੜ ਛਪਦੇ, ਮੰਗ ਬਣੀ ਰਹਿੰਦੀ ਤੇ ਫਿਰ ਅਜਿਹਾ ਨਹੀਂ ਕਿ ਐਡੀਸ਼ਨ ਛਪਣੇ ਬੰਦ ਹੋ ਗਏ, ਸ਼ਰੀਰ ਦੇ ਤੁਰ ਜਾਣ ਪਿਛੋਂ ਵੀ ਇਹ ਮੰਗ ਅਜ ਵੀ ਲਗਾਤਾਰ ਜਾਰੀ ਹੈ। ਕਹਿਣਾ ਬਣਦਾ ਹੈ ਕਿ ਧਰਮ, ਅਧਿਆਤਮ, ਇਤਿਹਾਸ ਆਦਿ ਅੱਜ ਦੇ ਯੁਗ 'ਚ ਪਿਛਾਂਹਖਿੱਚੂ ਤੇ ਰੁੱਖੇ ਮੰਨੇ ਜਾਂਦੇ ਵਿਸ਼ਿਆਂ ਨੂੰ ਭਾਈ ਸਾਹਿਬ ਦੀ ਲੇਖਣੀ ਰੂਪੀ ਸੰਜੀਵਨੀ ਨੇ ਮੁੜ ਸਰਸ਼ਾਰ ਕਰਦਿਆਂ ਮਨੁੱਖ ਦੀ ਧੁਰ-ਚੇਤਨਾ ਦਾ ਹਿੱਸਾ ਬਣਾ ਦਿਤਾ ਅਤੇ ਇਹ ਲੇਖ ਰੂਹਾਂ ਦੀ ਤ੍ਰਿਪਤੀ ਦੇ ਵਸੀਲੇ ਹੋ ਨਿਬੜੇ।

ਭਾਈ ਸਾਹਿਬ ਦੀ ਇਸ ਰਚਨਾਤਮਕਤਾ ਨੇ ਅਨੇਕਾਂ ਕ੍ਰਿਤੀਆਂ ਨੂੰ ਜਨਮ ਦਿਤਾ ਜਿਹੜੀਆਂ ਭਾਈ ਸਾਹਿਬ ਦੇ ਸਮੇਂ ਅਤੇ ਉਨ੍ਹਾਂ ਤੋਂ ਬਾਅਦ ਪ੍ਰਕਾਸ਼ਿਤ ਹੁੰਦੀਆਂ ਰਹੀਆਂ। ਨਿਬੰਧ ਰੂਪਾਕਾਰ 'ਚ ਭਾਈ ਸਾਹਿਬ ਨੇ ਕੌਮੀ ਜਜ਼ਬੇ ਅਤੇ ਗੁਰਸਿੱਖੀ ਨੂੰ ਆਧਾਰ ਬਣਾ ਕੇ ਅਨੇਕਾਂ ਲੇਖ ਲਿਖੇ ਜਿਹੜੇ ਉਨ੍ਹਾਂ ਰਾਹੀਂ 1899 'ਚ ਸ਼ੁਰੂ ਕੀਤੇ 'ਖਾਲਸਾ ਸਮਾਚਾਰ' ਅਤੇ ਉਨ੍ਹਾਂ ਰਾਹੀਂ 1893 'ਚ ਕਾਇਮ 'ਖਾਲਸਾ ਟ੍ਰੈਕਟ ਸੁਸਾਇਟੀ' ਦੇ ਪੱਤਰ 'ਨਿਰਗੁਣਿਆਰਾ' 'ਚ ਪ੍ਰਕਾਸ਼ਿਤ ਹੁੰਦੇ ਰਹੇ। ਸਮੇਂ-ਸਮੇਂ ਤੇ ਗੁਰਪੁਰਬਾਂ ਮੌਕੇ ਲਿਖੇ ਲੇਖਾਂ 'ਚੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼-ਪੁਰਬਾਂ ਤੇ ਲਿਖੇ ਗਏ ਲੇਖਾਂ ਨੂੰ ਇਕੱਠੇ ਕਰਕੇ ਪੁਸਤਕੀ ਰੂਪ ਦੇਣ ਦਾ ਉਪਰਾਲਾ ਪਹਿਲੀ ਵਾਰ ਸਦਨ ਵਲੋਂ ਕੀਤਾ ਗਿਆ ਜੋ ਕਿ ਹੁਣ 'ਭਾਈ ਸਾਹਿਬ ਦੀ ਸਚਖੰਡ ਯਾਤਰਾ' ਪੁਸਤਕ 'ਚ ਸਾਡੇ ਸਾਹਮਣੇ ਹੈ। ਇਸ ਪੁਨੀਤ ਕਾਰਜ ਦਾ ਸਿਹਰਾ ਸਦਨ ਦੀ ਖੋਜ ਵਿਦਿਆਰਥਣ ਮਨਿੰਦਰ ਕੌਰ ਨੂੰ ਜਾਂਦਾ ਹੈ ਜਿਹਨਾਂ ਲੇਖਾਂ ਦੀ ਚੋਣ-ਭਾਲ ਕਰਕੇ ਇਹਨਾਂ ਨੂੰ ਲਗਨ ਅਤੇ ਮਿਹਨਤ ਸਹਿਤ ਸੰਪਾਦਿਤ ਕੀਤਾ।

ਇਸ ਪੁਸਤਕ 'ਚ ਭਾਈ ਸਾਹਿਬ ਕ੍ਰਿਤ ਜਿਹੜੇ 10 ਲੇਖ ਹਨ ਇਹਨਾਂ ਦੇ ਨਾਂ ਹਨ- ਸਚਖੰਡ ਯਾਤ੍ਰਾ, ਦਸਮ ਗੁਰ ਅਵਤਰਣ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਨੰਦਪੁਰ ਵਿਚ ਪਹਿਲੇ ਦਿਨ, ਪਾਉਂਟਾ-ਅਨੰਦਪੁਰ, ਸੁਹਣੇ ਕਲਗੀਆਂ ਵਾਲੇ ਦੇ ਸ਼ਾਂਤਿ-ਬੀਰ ਦਰਸ਼ਨ, ਆਪਾਵਾਰ ਕੁਰਬਾਨੀਆਂ, ਕਲਗੀਆਂ ਵਾਲੇ ਦੇ ਰੰਗ, ਇਕ ਵਿਚਿਤ੍ਰ ਸੁਪਨਾ, ਭਾਈ ਮੁਹਕਮ ਸਿੰਘ, ਹਰੀ ਸਿੰਘ, ਸਧਰਾਂ ਵਾਲਾ ਪੁਰਬ। ਕਲਗੀਆਂ ਵਾਲੇ ਦੀ ਛਟਾ, ਛਵੀ, ਆਗਮਨ ਅਤੇ ਬਹੁ ਵਿਧ ਪ੍ਰੇਰਕ ਪ੍ਰਸੰਗਾਂ ਨੂੰ ਸਿਰਜਦੇ ਇਹ ਲੇਖ ਕਲਗੀਧਰ ਦਾ ਇਕ ਪੁਰਬੀ ਗੁਣਵਾਨ ਹੀ ਨਹੀਂ ਕਰਦੇ, ਪਿਤਾ-ਗੁਰਦੇਵ ਨਾਲ ਇਕ ਅਲੌਕਿਕ ਅਲੋਕਾਰਤਾ ਨੂੰ ਸਿਰਜਦੇ ਪ੍ਰਤੀਤੀ ਦੀ ਸਾਂਝ ਵੀ ਪਾਉਂਦੇ ਹਨ। ਵਿਚ ਵਿਚ ਦਸ਼ਮੇਸ਼ ਜੀ ਦੇ ਮਹਿਮਾ-ਗੀਤ ਵੀ ਦਰਜ ਹਨ। ਕਲਗੀਧਰ ਦੇ ਪ੍ਰਸੰਗ 'ਚ ਇਹਨਾਂ ਲੇਖਾਂ ਦਾ ਬਿਰਤਾਂਤ ਧਰਤੀ ਤੋਂ ਸਚਖੰਡ ਤੇ ਸਚਖੰਡ ਤੋਂ ਧਰਤੀ ਵਲ ਇਸ ਤਰਾਂ ਗਮਨ ਕਰਦਾ ਹੈ ਜਿਵੇਂ ਸ਼ਬਦ ਅਕਾਸ਼-ਮੰਡਲ 'ਚ ਪਵਨ-ਵੇਗ ਦੀ ਅਨੁਭੂਤੀ ਦਾ ਰਸ-ਆਸਵਾਦਨ ਕਰ ਰਹੇ ਹੋਣ। ਅਕਾਸ਼ ਮੰਡਲ ਦੇ ਇਸ ਵਾਤਾਵਰਨ 'ਚ ਸ਼ਬਦਾਂ ਦੀ ਗੁੰਜਾਰ ਵੀ ਹੈ ਤੇ ਧਰਤੀ ਨਾਲ ਜੁੜੇ ਇਤਿਹਾਸ ਦੀ ਕਾਰਜ ਕ੍ਰਮਤਾ ਵੀ। ਕਿਤੇ ਪਾਠਕੀ ਸੰਬੋਧਨ ਦਾ ਲਹਿਜ਼ਾ ਹੈ, ਤੇ ਕਿਤੇ ਸ਼ੁਧ ਵਰਣਨ ਦਾ ਪ੍ਰਗਟਾਵਾ। ਇਨ੍ਹਾਂ ਲੇਖਾਂ 'ਚ ਪੈਰੋਕਾਰਾਂ 'ਚ ਵਾਰਤਾਲਾਪ ਚਲਦੀ ਹੈ, ਗੁੱਝੇ ਰਹੱਸਾਂ ਨੂੰ ਫਰੋਲਦੀ ਇਹ ਵਾਰਤਾਲਾਪ ਪਾਠਕ ਨੂੰ ਅਚੰਭਿਤ ਹੀ ਨਹੀਂ ਕਰਦੀ, ਉਸਦੀ ਗਿਆਨ-ਜਿਗਿਆਸਾ ਨੂੰ ਵੀ ਸ਼ਾਂਤ ਕਰਦੀ ਪ੍ਰਤੀਤ ਹੁੰਦੀ ਹੈ। ਵੰਨਗੀ-

ਡੱਲਾ- ਇਹ ਜੋ ਲੋਕ ਤਾੜੀਆਂ ਲਾਉਂਦੇ ਤੇ ਅੱਖਾਂ ਨੂਟ ਬੈਠਦੇ ਹਨ, ਮੈਂ ਸਮਝਦਾ ਸਾਂ ਇਹ ਧਿਆਨੀ ਹਨ।

ਅਜਮੇਰ ਸਿੰਘ- ਸਾਰੇ ਤਰਲੇ ਲੈ ਰਹੇ ਹਨ ਧਿਆਨ ਜੋੜਨ ਦੇ, ਕਿਉਂਕਿ ਧਿਆਨ ਦੇ ਜੰਮਣ ਨਾਲ ਹੀ ਮਨ ਦੀ ਏਕਾਗ੍ਰਤਾ ਹੈ, ਏਕਾਗ੍ਰ ਮਨ ਜਿਸ ਪਾਸੇ ਇੱਛਾ ਕਰੇਗਾ ਉਹ ਪਾਸਾ ਅਕਸਰ ਸਿੱਧ ਹੋ ਜਾਏਗਾ, ਇਸੇ ਨੂੰ ਸਿੱਧੀ, ਇਸੇ ਨੂੰ ਕਰਾਮਾਤ ਭੀ ਆਖਦੇ ਹਨ।

ਕਲਗੀਧਰ ਦੇ ਜੀਵਨ-ਵੇਰਵਿਆਂ ਅਤੇ ਇਤਿਹਾਸ ਦੇ ਅਨੇਕਾਂ ਪ੍ਰਸੰਗਾਂ ਨੂੰ ਆਪਣੀ ਅਲੋਕਾਰ ਲੇਖਣੀ ਰਾਹੀਂ ਚਿਤਰਦੇ ਇਹ ਲੇਖ ਸਿੱਖ ਵਿਰਸੇ ਦੀ ਇਕ ਅਜਿਹੀ ਗਿਆਨਮਈ ਬ੍ਰਿਤਾਂਤਕ ਤਸਵੀਰ ਨੂੰ ਪੇਸ਼ ਕਰਦੇ ਹਨ ਜਿਸਤੋਂ ਅਜ ਦਾ ਵਿਅਕਤੀ ਵਿਛੁੰਨ ਕੇ ਸਿਰਫ ਧਰਤੀ ਦਾ ਸੁਆਰਥੀ ਪਾਤਰ ਬਣ ਕੇ ਰਹਿ ਗਿਆ ਹੈ। ਧਰਤੀ ਤੇ ਵਾਸ ਕਰਦਾ ਮਨੁੱਖ ਆਪਣੀ ਸਮਰੱਥਾ ਨੂੰ ਸਮਝੇ, ਆਪਣੀ ਸ਼ਰੀਰਕ ਹੋਂਦ ਦੀ ਪਾਰਗਾਮਤਾ ਨੂੰ ਜਾਣੇ, ਤੇ ਉਸ ਸਚਖੰਡ ਦੀ ਥਹੁ ਪਾਏ ਜਿਹੜਾ ਉਸਦੇ ਅੰਦਰ ਵੀ ਹੈ ਤੇ ਨਿਰੰਕਾਰੀ ਮੰਡਲ ਦਾ ਕੇਂਦਰ ਬਿੰਦੂ ਵੀ, 'ਭਾਈ ਸਾਹਿਬ ਦੀ ਸਚਖੰਡ ਯਾਤ੍ਰਾ' ਪੁਸਤਕ ਇਸ ਪੁਨੀਤ ਉਪਰਾਲੇ 'ਚ ਉਸਦੀ ਨਿੱਗਰ ਮਦਦਗਾਰ ਸਾਬਤ ਹੋ ਸਕਦੀ ਹੈ, ਪਰ ਅਜਿਹਾ ਤਦ ਹੀ ਸੰਭਵ ਹੋ ਸਕਦਾ ਹੈ ਜਦ ਪਾਠਕ ਖੁਦ ਇਸ ਪੁਸਤਕ ਨੂੰ ਪੜ੍ਹਨ। ਮਿਆਰੀ ਸ਼ਬਦ ਜੋੜ, ਵਧੀਆ ਕਾਗਜ਼, ਸੁਚੱਜੀ ਸ਼ਬਦ-ਘਾੜਤ ਤੇ ਬਾਹਰਲੇ ਕਵਰ-ਪੇਜ ਤੇ ਸਚਖੰਡ-ਯਾਤ੍ਰਾ ਦੀ ਧਿਆਨ-ਏਕਾਗ੍ਰਤਾ ਨੂੰ ਲਖਦੀ ਤਸਵੀਰ ਪੁਸਤਕ ਦੇ ਨਾਂ ਨੂੰ ਸਾਰਥਕ ਕਰਦੀ ਪ੍ਰਤੀਤ ਹੁੰਦੀ ਹੈ। ਅਜਿਹੀ ਸੁੰਦਰ ਸਿਰਜਣਾ ਪ੍ਰਾਪਤੀ ਲਈ ਭਾਈ ਵੀਰ ਸਿੰਘ ਸਾਹਿਤ ਸਦਨ, ਉਸਦਾ ਪ੍ਰਬੰਧਕੀ ਮੰਡਲ ਤੇ ਕਾਮੇ ਵਧਾਈ ਦੇ ਹੱਕਦਾਰ ਹਨ।

❖ ਮਨਿੰਦਰ ਸਿੰਘ ਸੋਨੀ
ਫੋਨ:9891591206

# An Ode to Punjabi Culture : Bhai Vir Singh

❖ Varinder Singh Walia

The tastefully decorated residence of Bhai Vir Singh, generally hailed as the father of the modern Punjabi literature, is perhaps the most beautiful house of the state dating back to the British time. The house provides a nice green space in the concrete commerial jungle of the posh Lawrence Road.

While the houses of many Punjabi writers and poets, including Bawa Balwant belonging to Amritsar have either disappeared or are in dilapidated condition, the residence of Bhai Vir Singh remains intact and all belongings of the celebrity Punjabi writer have been preserved in the original shape.

The picturesque residence, surrounded by lush green spacious gardens and orchard, which should have been pilgrimage centre for the Punjabi writers, is visited by few, as most of the residents of the city are not even aware about the rich heritage of Punjabi literature housed there.

Interestingly, the Lawrence Road where his house is situated was named after Bhai Vir Singh about a decade ago. Teh palatial house, spread over five acres, has preserved almost all belongings of the great Punjabi writer even 55 years after his death. The old and unique hand pump installed by Bhai Vir Singh himself is another landmark of the house. Bhai Vir Singh himself installed the old idol of Lord Buddha in a beautiful corner of the house.

Bhai Vir Singh was very versatile. He was poet, novelist and critic. He found spiritual lessons in the objects of Nature. A *kikkar* tree is a symbol of the spiritual seeker, who must face the barbs and arrows of the worldly people. The poet's choice of plants in his house tells us a great deal about him as a person.

The sprawling house, with rare plants and herbs shows the rich taste and high thinking of Bhai Vir Singh and his love for Nature. A casual visitor gets astounded to find big trees, including chikoo, cheel, neem, walnut, mango, litchi, *kachnar*, jack fruit, rosary, frangipani, *kadi patta*, simbal, berry jujube, plum, banana and dheon in the house. Four bouquets taken from the garden of Bhai Vir Singh's house are taken to the Golden Temple every morning by the 85-year-old Bibi Amrit Kaur who lives in the house.

Though the ancestral house of Bhai Vir Singh in Katra Garbha Singh in the walled city has disappeared, this new house bought from a Christian priest of a missionary school in 1925 stands as a monument of the British era. He moved into this house in 1930.

Sardar Ujwal Singh and Teja Singh were instrumental in converting the house into a memorial after his death in 1957. His younger brother, Dr Balbir Singh, whom he treated like his own son, set up a trust where the entire collection of the royalty of his works has been kept aside to continue his dream to nurture Punjabi literature.

Unlike the residence of Bhai Vir Singh, the half-timbered house where William Shakespeare was born in 1564, continues to be the most cherished historic place and is a frequently visited tourist place. Descendants of the dramatist lived there until the nineteenth century, and it has been a place of pilgrimage for over 460 years.

The stunning house of Bhai Vir Singh could also be opened to public on this pattern.

The rare furnishings and personal collections of Bhai Vir Singh feature exceptional furnishings and domestic items. It would not be wrong to say that the numerous aspects of his multifarious personality are on display here. The old furniture with unique carving, including a cot and a writing table, has been well preserved in the house. The exhibition in the gallery of the house deals with artifacts. This impressive house gets the visitor close to the room where the homeopathy medicines used by Bhai Vir Singh are preserved. Not to be missed are old tub and kitchen gadgets, including a wooden juicer.

The hilly hut type room (seems replica of Hemkunt Sahib) constructed especially for the holy Guru Granth Sahib shows his unflinching faith in the Almighty. The secluded study room has preserved the rare manuscripts. The illuminated life-size pictures of Bhai Vir Singh in different rooms are, however, new additions which add to the beauty of the house.


Bhai Vir Singh Niwas Asthan, Amritsar

The renowned journalist and former member of Rajya Sabha, Mr Kuldip Nayyar, had given funds for the library in the complex.

Bhai Vir Singh took active interest in the affairs of the Singh Sabha Movement. He was a poet, scholar and major figure in the Sikh renaissance and in the movement for the revival and renewal of Punjabi literary tradition.

## Hemkunt Sahib Connection

Bhai Vir Singh was instrumental in locating the site of Gurdwara Hemkunt Sahib. In the late nineteenth century, Sikhs began to search for Hemkunt - a place high in the Himalayan mountains and mentioned in the autobiographical "Bachitra Natak" of Guru Gobind Singh. The title of this work roughly translates as the "wonderful drama".

Pandit Tara Singh Narotam, a nineteenth century Nirmala scholar, was the first Sikh to trace the geographical location of Hemkunt. He wrote of Hemkunt as one among the 508 Sikh shrines he descibed in Sri Gur Tirath Sangrah (first published in 1884).

Later, Bhai Vir Singh was instrumental in developing Hemkunt after it had been, in a sense, re-discovered by another Sikh in search of the Guru's *tap asthan*. Sohan Singh was a retired granthi from the Indian army who was working in a gurdwara (Sikh temple) in Tehri Garhwal. In 1932, he read the description of Hemkunt in Bhai Vir Singh's *Sri Kalgidhar Chamatkar* (1929). Bhai Vir Singh's description was so compelling that on reading it, Sant Sohan Singh resolved to search for the place where Guru Gobind Singh had meditated.

With the inspiration of Bhai Vir Singh, the first *jatha* (group of pilgrims) was formed and sponsored by the Chief Khalsa Diwan, Amritsar, in 1952. In 1958, the responsibility for Hemkunt Sahib shifted to the Chief Khalsa Diwan branch in Kanpur.

## The Sixth River

Born on December 5, 1872, in Amritsar, Bhai Vir Singh was the eldest of Dr Charan Singh's three sons. The family traces its ancestry back to Diwan Kaura Mall, who rose to the position of vice-governor of Multan, under Nawab Mir Mu'in ul-Mulk, with the title of Maharaja Bahadur. Baba Kahn Singh (1788-1878) was perhaps the first in the family to be regularly sworn a Sikh. Regarded as the Bhai Gurdas of the twentieth century, his most important works are *Guru Nanak Chamatkar, Kalgidhar Chamatkar, Baba Naudh Singh and Merey Saeeyan Jeeo*. The government and Panjab University recognised Bhai Vir Singh's creative talent. The Government of India gave him the honour of Padam Shri. H. Chattopadhaya called him the 'sixth river in the land of the five rivers'. The officials of East Punjab University conferred a degree of 'Doctor of Oriental Learning' on him.

The year 1898 saw the publicationof Bhai Vir Singh's novel *Sundari*, a landmark in the modern Punjabi literature. Some critics went so far as to call it the first novel of the Punjabi language. He also wrote three excellent biographies: *Sri Kalgidhar Chamatkar* (1925), *Sri Guru Nanak Chamatkar* (1928), and *Asht Gur Chamatkar* (1951).

Considered to be the harbinger of the modern Punjabi literature, Bhai Vir Singh wrote prose, novels, poems, plays and historical research. He also edited and published *Prachin Panth Prakash* and *Janamsakhi*, the life-story of Guru Nanak Dev.

(Courtesy : *Amritsar: A City With Glorious Legacy*)

❑ ❑ ❑ ❑ ❑

## Foreword

In every part of our country and in every generation, we have had a few for whom the admirable ideal of convention and conformity does not suffice. The vision of perfection haunts them ; the thirst for the ideal possesses them. The struggle of the human spirit to rise above the setting of matter (*anna*) to the illumination of spirit (*ananda*) attracts them. Bhai Vir Singh is one of those representative Indians deriving inspiration from the classical wisdom of our land and living it before our eyes. In this world of easy-going contentment with small things, Bhai Vir Singh invites our attention to the goal of man's life:

*They say man is the crest of the wave of life ;*
*But what is man, who is lost in the smoke*
*of the fire that burns within him!*
*For he is lord of creation only if he be lord of himself.*

Self-mastery cannot be had without pain. Suffering and sacrifice beckon to us, not as enemies but as friends. *Tapas* or austerity is the way to self-conquest:

*A piece of charcoal,I washed with milk, curd, and soap*
*in the hope That its black might turn white.*
*But no. Till it burned in fire, it did not glow.*

The triumph of spirit over flesh is the main theme of Bhai Vir Singh's poetry. From the English renderings, it is not possible for one to have a proper estimate of his poetic genius. I am glad that this *Abhinandan Granth* contains appreciations by some who are learned in the modern Punjabi language which has been greatly enriched by Bhai Vir Singh's writings.

The saints of mankind do not seek power for its own sake but seek to win men's hearts by lives of active love and service. Bhai Vir Singh's work in connection with the Khalsa Tract Society, the *Khalsa Samachar*, the Chief Khalsa Diwan, the Khalsa College at Amritsar, the Sikh Educational Committee, the Central Sikh Orphanage, the Blind Asylum and the Homoeopathic Hospital at Amritsar are a few illustrations of his abounding love for suffering humanity.

We need today men who ask us to lift our eyes from the narrow fanaticisms of the day to the heights of universal religion. It makes one sick, not only mentally but even physically, to think that we, so called civilised beings, should after centuries of enlightenment, be spending our time thinking how we can protect ourselves from the effects of atomic bombardment, how we can prevent poison gas from going down the throats of people. The world over, men are obsessed by the most fearful terror of the prostitution of man's knowledge to destructive ends. The life and work of authentic men like Bhai Vir Singh show that if the world is to be saved, knowledge should be redeemed by wisdom.

New Delhi

S. Radhakrishnan
Vice-President of India

# A Poetic Genius

❖ Khushwant Singh

The last time I met Bhai Vir Singh was in Amritsar three months before his death. He was under the care of nurses and doctors. His bed and sitting rooms were heated by Canadian stoves and a constant watch was kept on the temperature. The doctor had forbidden him to work or receive visitors. There were only a few exceptions to this rule; amongst them younger writers for whom Vir Singh had always a sort of personal regard.

He walked into the sitting room slowly but unescorted. I touched his feet; he put his frail hand on my shoulder and asked me to sit down beside him. He inquired about my children for he always loved children. He spoke with effort and paused for breath after each sentence and then became silent. He was never a man of too many words and the custom of the circle around him was to sit in silence and meditate. After ten minutes he looked up and smiled. I knew I was expected to leave.

"When will you be going to the hills?" I asked.

He raised one hand in a gesture of resignation and answered: "Who knows?"

I got up and once more touched his feet. This time he took my hands in his soft warm hands which had the ability to stir deep emotions and without rhyme or reason bring tears in one's eyes.

"Give my love to your daughter. God bless you."

I hurried out of the room. It was obvious that his time was fast running out. He did not seem concerned because to him life had meant reading and writing and the doctor had forbidden him both. And he was of the philosophical mould who take both life and death in their stride. I left his house but the memory of his touch lingered for a long time. Therein lay the secret of one of the dominant themes in his poems a sensuous longing for physical contact with God in the tradition of the Vaishnava and such writers-a sort of mystic belief that the touch would evoke the angelic in man and as a philosopher's stone transmute dross to gold:

You struck the chords  
And I burst in music  
like a harp attuned.  
You forsook me  
And I feel silent  
As one striken dumb  
Thy hand hath the Magic touch  
It makes the living come to life.

The 'touch' had a mystical significance for Vir Singh. It occurs often in his writing:

In a dream You came to me  
I leapt to hold You in my embrace;  
It was but a fantasy  
I could not hold  
And my arms ached with longing.  
Then I rushed to clasp Your feet  
To lay my head thereon:  
Even these I could not reach  
For You were high and I was low.

This last meeting was a strange contrast with the first more than twenty years ago. Vir Singh was then over sixty and a legendary figure. He had become one in his twenties with the publication of his first novel Sundri. It is hard to believe that a man like him should have become the subject of such fierce controversy amongst a people who admired his writing, were grateful to him for what he was doing, and above all, who never joined a faction against another or said one word of disparagement about anyone. The main criticism was against his allowing people to worship him—which indeed thousands did—and his being surrounded by a circle which consisted largely of the wealthier sections of Sikh society. Young people were highly critical of him on these scores; amongst them I, who not only refused to touch his feet but made fun of people who made obeisance before him. Yet I lived to make my obeisance, touch his feet and give him the respect I would give no other living man.

A man of Vir Singh's poetic genius and religious bent of mind would get little chance to escape the attentions of people in quest of spiritual values.

From the age of twenty-six he became the central figure in Sikh affairs-and in a subtle way was far more powerful than the politicians and ministers who hit the headlines of newspapers every other day. This was for two reasons. He was the man who brought about a renaissance of the Punjabi language after a virtual lapse of more than two centuries. Vir Singh also gave a fillip to Sikh religion. Through his weekly journal Khalsa Samachar, his books Guru Nanak Chamatkar, Kalgidhar Chamatkar and many tracts which were given away in millions he told the story of the Sikh Gurus, their teachings and their achievements. His novels Sundri, Bijai Singh and Satwant Kaur which make dull and didactic reading today sold in thousands because they gave the Sikhs 50 years ago exactly what they wanted; an assurance of the excellence of their faith, a pride in the valour of their forefathers and a confidence in the traditions of orthodoxy handed down by the Gurus. For the Singh Sabha Movement which espoused these cases he was more responsible for its achievements than all the other members put together.

Vir Singh's reaction to the adoration that came his way was that of a modest man with a deep seated sense of humility. He was the one man who answered Gita's definition of *Vidya-vinay Sampann* a great humility which comes to great learning. As people clamoured to see him and hear him speak, he became less and less visible. He never appeared at public functions; he never made a speech; he never allowed anyone to photograph him. Not one of his many books carried his name on its jacket and he had written more than any Indian dead or alive; his complete works would be bulkier than the entire set of the Encyclopedia Brittanica. It represents over 60 years of uninterrupted writing of 6 to 8 hours a day.

The sense of humility never left him and appears like a refrain in many of his verses. The achievement is never that of the human being but that of the Maker who is His instrument of expression. Sometimes this sense becomes that of being used or in the effeminate masochistic extreme of being misused-for a divine purpose:

Thou didst pluck and tear me  
From the Branch  
Held me, breathed the fragrance

